## ਖਾਲਸਾ ਅਖਬਾਰ

ਵਿਸਾਖ ਦੀ ੨੦ ਸੰਃ ੪੩੩ ਨਾਃ

# ਖਾਲਸਾ ਧਰਮ ਦੀ ਸ੍ਰੇਸ਼ਟਤਾ

ਪਿਛਲੇ ਪਰਚਾ ਵਿੱਚ ਸਾਡੇ ਪ੍ਰਤਿਸ਼ਟਤ ਪਾਠਕਾਂ ਨੇ ਪੰਜਾ ਪਿਆਰਿਆਂ ਦੇ ਪੂਰਨ ਪ੍ਰੇਮ ਅਤੇ ਵਿਸ਼ਵਾਸ ਪਰ ਗਹਿਰੀ ਦ੍ਰਿਸ਼ਟੀ ਕੀਤੀ ਹੋਵੇਗੀ ਅਤੇ ਵਿਚਾਰਨੇ ਪਰ ਮਾਲੂਮ ਹੋਇਆ ਹੋਵੇਗਾ ਕਿ ਓਹ ਪੰਜੇ ਪਿਆਰੇ ਗੁਰੂ ਜੀ ਦੇ ਲਾਲ ਅਤੇ ਅਪਨੇ ਆਤਮਾ ਵਿਚ ਨਿਹਚਲ ਸਨ ਜਿਨ੍ਹਾਂ ਨੇ ਇਸ ਦੁਨੀਆਂ ਦਿਆਂ ਵਿਸ਼ੇ ਵਿਕਾਰਾਂ ਅਤੇ ਸੁਖਾਂ ਨੂੰ ਅਪਨੇ ਗੁਰੂ ਜੀ ਮਹਾਰਾਜ ਦੇ ਉੱਤਮ ਉਪਦੇਸ਼ਾਂ ਦੇ ਸਾਮ੍ਹਨੇ ਲੱਤ ਮਾਰਕੇ ਪਰੇ ਹਟਾ ਦਿੱਤਾ ਸੀ, ਅਤੇ ਮ੍ਰਿਤੂ ਦੇ ਡਰ ਨੂੰ ਓਹ ਮਹਾਤਮਾਂ ਤੁੱਛ ਸਮਝਦੇ ਸਨ। ਪਾਠਕਾਂ ਨੂੰ ਮਾਲੂਮ ਹੋਵੇ ਕਿ ਇਹ ਛੋਟੀ ਜਿਹੀ ਬਾਤ ਨਹੀਂ ਹੈ, ਵੱਡੇ ੨ ਆਦਮੀ ਭੀ ਇਸ ਦੁਨੀਆਂ ਵਿੱਚ ਚਮਕਦੀ ਹੋਈ ਤਲਵਾਰ ਦੇ ਸਾਮ੍ਹਨੇ ਹੋ ਪਏ, ਚੀਖਾਂ ਮਾਰ ਉਠੇ, ਪ੍ਰਮਾਤਮਾਂ ਅੱਗੇ ਪ੍ਰਾਰਥਨਾ ਕੀਤੀਆਂ, ਅਤੇ ਇਸ ਦੇਹੀ ਵਿੱਚੋਂ ਆਤਮਾ ਦੇ ਵਿਯੋਗ ਨੂੰ ਇੱਕ ਵੱਡਾ ਭਾਰੀ ਦੁੱਖਾਂ ਅਤੇ ਕਸ਼ਟਾਂ ਦੀ ਖਾਨ ਸਮਝਿਆ॥

ਹਜ਼ਰਤ ਈਸਾ ਨੇ ਕਿਹਾ ਸੀ ਕਿ ਯਾ ਖੁਦਾ ਮੈਨੂੰ ਸੂਲੀ ਤੋਂ ਬਚਾ, ਸੁਕਰਾਤ ਨੇ ਜ਼ਹਿਰ ਦੇ ਪਿਆਲੇ ਕੋਲੋਂ ਡਰਕੇ ਕਿਹਾ ਕਿ ਯਾ ਖੁਦਾ ਇਹ ਜ਼ਹਿਰ ਦਾ ਪਿਆਲਾ ਮੈਥੋਂ ਪਰੇ ਰੱਖ. ਗਲ ਕਾਹਦੀ ਇਸ ਦੁਨੀਆਂ ਦੇ ਵਡੇ ਆਦਮੀ ਭੀ ਮ੍ਰਿਤੂ ਦੇ ਡਰ ਦੇ ਅੱਗੇ ਨਿਮਾਣੇ ਹੋਗਏ ਤਾਂ ਹੋਰ ਦੁਨੀਆਂ ਦੇ ਤੁੱਛ ਜੀਵ ਕਿਸ ਗਿਣਤੀ ਵਿੱਚ ਹਨ। ਇਹ ਬਾਤ ਸੁਤੇ ਸਿੱਧ ਪ੍ਰਸਿੱਧ ਹੈ ਕਿ ਇਸ ਪੁਰਸ਼ ਦਾ ਭਾਵੇਂ ਕਿਸੇ ਚੀਜ਼ ਨਾਲ ਪਿਆਰ ਹੋਵੇ ਉਸ ਦਾ ਜਦ ਉਸ ਕੋਲੋਂ ਵਿਯੋਗ ਹੋਣੇ ਲੱਗਦਾ ਹੈ ਤਦ ਜ਼ਰੂਰ ਦਿਲ ਨੂੰ ਖੇਦ ਪ੍ਰਾਪਤ ਹੁੰਦਾ ਹੈ ਅਤੇ ਇਹ ਬਾਤ ਭੀ ਅਨਭਵ ਸਿੱਧ ਹੈ ਕਿ ਇਸ ਸੰਸਾਰ ਵਿੱਚ ਅਪਨੇ ਆਪ ਤੋਂ, ਅਪਨੀ ਜਾਨ ਤੋਂ ਵਧਕੇ ਹੋਰ ਕੋਈ ਪਿਆਰਾ ਨਹੀਂ ਹੈ, ਉਸ ਦੇ ਤਿਆਗਨੇ ਪਰ ਹੋਰ ਖੇਦ ਕੀ ਹੋ ਸਕਦਾ ਹੈ? ਪਰੰਤੂ ਮਹਾਤਮਾਂ ਲੋਗ ਜਿਨ੍ਹਾਂ ਨੇ ਇਸ ਸੰਸਾਰ ਵਿੱਚ ਆਤਮਿਕ ਆਨੰਦ ਤੋਂ ਪਰੇ ਹੋਰ ਕੋਈ ਵੱਡੀ ਵਸਤ ਨਹੀਂ ਜਾਣੀ ਹੁੰਦੀ, ਉਨ੍ਹਾਂ ਨੂੰ ਅਪਨੇ ਆਤਮਾਂ ਦਾ ਹੀ ਆਨੰਦ ਹੁੰਦਾ ਹੈ, ਉਨ੍ਹਾਂ ਦਾ ਦੇਹੀ ਦਾ ਅਧਿਆਸ ਘਟ ਜਾਂਦਾ ਹੈ ਇਸ ਵਾਸਤੇ ਸ਼ਰੀਰ ਦੇ ਕਸ਼ਟ ਸਹਾਰਦੇ ਹੋਏ ਭੀ ਅਪਨੇ ਆਤਮਾ ਵਿੱਚ ਆਨੰਦ ਨਾਲ ਭਰਪੂਰ ਹੁੰਦੇ ਹਨ। ਸਾਡੇ ਪਾਠਕਾਂ ਦੇ ਸਾਮ੍ਹਨੇ ਸ੍ਰੀ ਗੁਰੂ ਅਰਜਨ ਜੀ ਮਹਾਰਾਜ, ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ, ਭਾਈ ਮਨੀ ਸਿੰਘ ਜੀ, ਭਾਈ ਤਾਰੂ ਸਿੰਘ ਜੀ ਦੇ ਦ੍ਰਿਸ਼ਟਾਂਤ ਮੌਜੂਦ ਹਨ, ਪਰੰਤੂ ਇਸ ਜਹਾਨ ਵਿੱਚ ਇਹੋ ਜਿਹੇ ਗਿਆਨਵਾਨ, ਮੁਕਤ ਰੂਪ, ਧਰਮ ਧੁਜਾ, ਜਤੀ, ਸਤੀ, ਹਠੀ, ਤਪੀ, ਵਿਰਲੇ ਹੀ ਕੋਈ ਹੁੰਦੇ ਹਨ ਜੈਸਾ ਕਿ ਮਹਾਰਾਜ ਨੇ ਫੁਰਮਾਇਆ ਹੈ:—"ਕੋਟਨ ਮੈਂ ਨਾਨਕ ਕੋਊ ਨਾਰਾਇਨ ਜਿਹ ਚੀਤ"। ਕਰੋੜਾਂ ਵਿਚੋਂ ਕੋਈ ਇਕ ਮਹਾਤਮਾ ਹੁੰਦਾ ਹੈ ਜੋ ਪ੍ਰਮਾਤਮਾ ਦੀ ਭਗਤੀ, ਉਪਾਸਨਾ ਅਤੇ ਗਿਆਨ ਦੀ ਪ੍ਰਾਪਤੀ ਕਰਕੇ ਅਪਨੇ ਇਸ਼ਟ ਅਤੇ ਪ੍ਰਤਿਗਯਾ ਪਰ ਸਾਵਧਾਨ ਰਹਿੰਦਾ ਹੈ, ਨਹੀਂ ਤਾਂ ਜਗਤ ਦੇ ਜੀਵ ਤਾਂ ਇਸ ਸੰਸਾਰ ਦਿਆਂ ਦੁੱਖਾਂ ਅਤੇ ਕਲੇਸ਼ਾਂ ਵਿਚ ਫਸਕੇ ਅਤੇ ਝੂਠੇ ਸੁਖਾਂ ਵਿੱਚ ਮਸਤ ਹੋਕੇ ਅਪਨੇ ਜੀਵਨ ਦੇ ਜਹਾਜ਼ ਨੂੰ ਕਾਮ ਕ੍ਰੋਧ, ਲੋਭ, ਮੋਹ, ਹੰਕਾਰ ਆਦਿਕ ਸੰਸਾਰ ਸਾਗਰ ਦੀਆਂ ਛੱਲਾਂ ਵਿੱਚ ਟਕਰਾਕੇ ਚਕਨਾ ਚੂਰ ਕਰ ਜਾਂਦੇ ਹਨ, ਜੈਸਾ ਕਿ ਮਹਾਰਾਜ ਨੇ ਫੁਰਮਾਇਆ ਹੈ:—

"ਹਉਮੈ ਰੋਗ ਮਾਨੁਖ ਕਉ ਦੀਨਾ। ਕਾਮਿ ਰੋਗ ਮੈ ਗਜੁ ਬਸਿ ਲੀਨਾ॥ ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ। ਨਾਦ ਰੋਗ ਖਪਿ ਗਏ ਕੁਰੰਗਾ॥ ਜੋ ਜੋ ਦੀਸੈ ਸੋ ਸੋ ਰੋਗੀ। ਰੋਗ ਰਹਿਤ ਮੇਰਾ ਸਤਗੁਰੁ ਜੋਗੀ। ਜਿਹਵਾ ਰੋਗਿ ਮੀਨੁ ਗ੍ਰਸਿਆਨੋ। ਬਾਸਨ ਰੋਗਿ ਭਵਰੁ ਬਿਨਸਾਨੋ॥ ਹੇਤ ਰੋਗ ਕਾ ਸਗਲ ਸੰਸਾਰਾ। ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥ ਰੋਗੇ ਮਰਤਾ ਰੋਗੇ ਜਨਮੈ। ਰੋਗੇ ਫਿਰਿ ਫਿਰਿ ਜੋਨੀ ਭਰਮੈ। ਰੋਗ ਬੰਧ ਰਹਨੁ ਰਤੀ ਨ ਪਾਵੈ। ਬਿਨੁ ਸਤਗੁਰ ਰੋਗੁ ਕਤਹਿ ਨ ਜਾਵੈ। ਪਾਰਬ੍ਰਹਮਿ ਜਿਸੁ ਕੀਨੀ ਦਇਆ। ਬਾਹ ਪਕੜਿ ਰੋਗਹੁ ਕਢਿ ਲਇਆ। ਤੂਟੇ ਬੰਧਨ ਸਾਧਸੰਗੁ ਪਾਇਆ। ਕਹੁ ਨਾਨਕ ਗੁਰਿ ਰੋਗੁ ਮਿਟਾਇਆ"॥

ਜਿਸ ਦਾ ਭਾਵ ਇਹ ਹੈ ਕਿ ਇਸ ਮਾਨੁਖ ਨੂੰ ਹੰਕਾਰ ਰੂਪੀ ਰੋਗ ਹੈ, ਕਾਮ ਦੇ ਰੋਗ ਵਿੱਚ ਗਜ ਤਕ ਫਸਿਆ ਹੋਇਆ ਹੈ। ਪਤੰਗ ਜਾਨਵਰ ਦੇਖਨੇ ਦੇ ਰੋਗ ਕਰਕੇ ਦੀਵੇ ਵਿੱਚ ਆਕੇ ਸੜ ਜਾਂਦਾ ਹੈ। ਮਿੱਠੀ ੨ ਆਵਾਜ਼ ਸੁਨਣ ਦੇ ਰੋਗ ਕਰਕੇ ਹਿਰਨ ਘੀਡਾ ਹੇੜ੍ਹੇ ਵਿੱਚ ਫਸਕੇ ਮਰ ਜਾਂਦਾ ਹੈ। ਜਿਸ ੨ ਨੂੰ ਦੇਖੀਦਾ ਹੈ ਓਹ ੨ ਰੋਗ ਵਿੱਚ ਫਸਿਆ ਹੋਇਆ ਹੈ। ਇਨ੍ਹਾਂ ਰੋਗਾਂ ਤੋਂ ਰਹਤ ਸਤਗੁਰੂ ਪੂਰੇ ਹਨ ਜੋ ਆਤਮਿਕ ਆਨੰਦ ਵਿੱਚ ਲੀਨ ਹਨ। ਜ਼ਬਾਨ ਦੇ ਰਸ ਕਰਕੇ ਮੱਛੀ ਜਾਲ ਵਿੱਚ ਫਸ ਜਾਂਦੀ ਹੈ। ਖੁਸ਼ਬੂ ਦੇ ਰੋਗ ਕਰਕੇ ਭੌਰਾ ਨਾਸ ਨੂੰ ਪ੍ਰਾਪਤ ਹੁੰਦਾ ਹੈ, ਮੋਹ ਰੋਗ ਵਿਚ ਤਾਂ ਸਾਰਾ ਹੀ ਸੰਸਾਰ ਫਸਿਆ ਹੋਇਆ ਹੈ ਫੇਰ ਤਿੰਨ ਕਿਸਮ ਦੇ ਰੋਗ ਜੋ ਆਧਯਾਤਮਕ, (ਮਨ ਵਿਚ ਖੇਦ ਹੋਨੇ ਕਰਕੇ ਜੋ ਦੁਖ ਹਨ) ਆਧਿਭੌਤਕ ਜੋ ਅਕਸਮਾਤ (ਬੁਖਾਰ ਆਦਿਕ ਪੀੜਾ), ਆਧਿਦੈਵਕ (ਜੋ ਤੂਫਾਨ, ਕਾਲ, ਸੋਕਾ, ਬਿਮਾਰੀ ਆਦਿਕ ਦੇ ਕਸ਼ਟ) ਇਨ੍ਹਾਂ ਵਿਕਾਰਾਂ ਵਿੱਚ ਇਹ ਸੰਸਾਰ ਫਸਿਆ ਹੋਇਆ ਹੈ। ਰੋਗਾਂ (ਵਿਸ਼ੇ ਵਿਕਾਰ) ਕਰਕੇ ਹੀ ਮਰਦਾ ਹੈ ਅਤੇ ਰੋਗਾਂ ਕਰਕੇ ਹੀ ਜਨਮਦਾ ਹੈ, ਇਨ੍ਹਾਂ ਰੋਗਾਂ ਕਰਕੇ ਹੀ ਆਵਾਗਉਣ ਦੇ ਚੱਕਰ ਵਿਚ ਫਿਰਦਾ ਹੈ ਅਤੇ ਰੋਗਾਂ ਦਾ ਬੰਨ੍ਹਿਆ ਹੋਇਆ ਪੁਰਸ਼ ਖਿਣ ਭਰ ਭੀ ਕਿਤੇ ਇਸਥਿਰੀ ਨਾਲ ਰਹਿਣਾ ਨਹੀਂ ਪਾਉਂਦਾ, ਸਤਿਗੁਰੂ ਤੋਂ ਬਿਨਾ ਇਹ ਸੰਸਾਰਿਕ ਰੋਗ ਕਿਤੇ ਨਹੀਂ ਜਾਂਦੇ। ਪ੍ਰਮੇਸ਼ਰ ਨੇ ਜਿਸ ਪੁਰਸ਼ ਪਰ ਆਪਨੀ ਦਯਾ ਕੀਤੀ ਹੈ ਉਸ ਨੂੰ ਬਾਹੋਂ ਫੜਕੇ ਰੋਗਾਂ ਵਿੱਚੋਂ ਕਢਿਆ ਹੈ। ਸੰਸਾਰਿਕ ਬੰਧਨ ਤੁਟਕੇ ਮਹਾਤਮਾ ਪੁਰਸ਼ਾਂ ਦੀ ਸੰਗਤ ਪ੍ਰਾਪਤ ਹੋਈ ਹੈ ਸੋ ਗੁਰੂ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਗੁਰੂ ਜੀ ਨੇ ਰੋਗ ਮਿਟਾ ਦਿਤਾ ਹੈ ਅਤੇ ਮੋਕਸ਼ ਪਦ ਦੀ ਪ੍ਰਾਪਤੀ ਹੋਗਈ ਹੈ॥

ਇਸ ਉੱਪਰਲੇ ਪਵਿੱਤ੍ਰ ਸ਼ਬਦ ਤੋਂ ਸਾਡੇ ਪਾਠਕ ਮਾਲੂਮ ਕਰਨਗੇ ਕਿ ਮਾਨੁਖ ਤੋਂ ਬਿਨਾਂ ਦੂਸਰੇ ਜੀਵ ਇੱਕ ੨ ਵਿਸ਼ੇ ਦੇ ਕਾਰਨ ਆਪਨੇ ਆਪ ਦਾ ਸੱਤਯਾਨਾਸ ਕਰ ਲੈਂਦੇ ਹਨ ਪ੍ਰੰਤੂ ਇਹ ਮਾਨੁਖ ਪੰਜਾ ਹੀ ਵਿਸ਼ਿਆਂ ਦੇ ਆਧੀਨ ਹੈ ਫਿਰ ਇਸ ਦਾ ਕੀ ਟਿਕਾਣਾ ਹੈ! ਸੋ ਇਨ੍ਹਾਂ ਵਿਸ਼ੇ ਵਿਕਾਰਾਂ ਤੋਂ ਰਹਿਤ ਕਰਕੇ ਅਤੇ ਪ੍ਰਉਪਕਾਰ ਅਤੇ ਦੂਸਰਿਆਂ ਦੇ ਭਲੇ ਦੇ ਕਰਨੇ ਲਈ ਗੁਰੂ ਜੀ ਮਹਾਰਾਜ ਨੇ ਇਹ ਖਾਲਸਾ ਧਰਮ ਇਸ ਜਗਤ ਵਿੱਚ ਪ੍ਰਕਾਸ਼ਤ ਕੀਤਾ ਹੈ ਅਤੇ ਮ੍ਰਿਤੂ ਦੇ ਡਰ ਨੂੰ ਤੁਛ

ਸਮਝਣੇ ਅਤੇ ਆਤਮਿਕ ਆਨੰਦ ਦੀ ਪ੍ਰਾਪਤੀ ਲਈ ਅੰਮ੍ਰਿਤ ਰੂਪੀ ਜਹਾਜ਼ ਦਾ ਪ੍ਰਕਾਸ਼ ਕਰਕੇ ਇਸ ਸੰਸਾਰ ਸਾਗਰ ਤੋਂ ਪਾਰ ਕਰਨੇ ਲਈ ਸਾਮ੍ਰਥ ਹੋਏ ਹਨ ਜੈਸਾ ਕਿ ਰਹਿਤਨਾਮੇਂ ਵਿੱਚ ਬਚਨ ਹੈ:-

"ਜੋ ਮੇਰਾ ਸ਼ੁਭ ਸਿਖ ਕਹਾਵੈ। ਪਾਹੁਲ ਲੈ ਸ਼ੁਭ ਕਰਮ ਕਮਾਵੈ। ਪਿਛਲੇ ਪਾਪ ਸਭ ਜਾਇ ਬਿਲਾਇ। ਗੁਰਸਰਨੀ ਜਸ ਹੀ ਪਰ ਜਾਇ॥" ਜਿਸ ਦਾ ਭਾਵਪ੍ਰਯ ਇਹ ਹੈ ਕਿ ਜੋ ਮੇਰਾ ਉੱਤਮ ਸਿਖ ਕਹਾਵੇ ਓਹ ਅੰਮ੍ਰਿਤ ਛਕਕੇ ਸ਼ੁਭ ਕਰਮ ਕਰੇ,ਉਸਦੇ ਫਿਰ ਪਿੱਛਲੇ ਪਾਪ ਸਭ ਦੂਰ ਹੋਜਾਵੇਂਗੇ ਜਦ ਤੋਂ ਗੁਰਾਂ ਦੀ ਸ਼ਰਨ ਵਿੱਚ ਪ੍ਰਾਪਤ ਹੋਇਆ ਹੈ॥

ਹੁਨ ਇਹ ਬਾਤ ਨਿਸਚੇ ਰੱਖਨੀ ਚਾਹੀਦੀ ਹੈ ਕਿ ਅੰਮ੍ਰਿਤ ਦੀ ਸ਼ਕਤੀ ਅਪਾਰ ਹੈ ਪ੍ਰੰਤੂ ਇਸ ਦੇ ਕਮਾਉਣੇ ਵਾਲੇ ਭੀ ਦੁਰਲਭ ਹਨ ਅਤੇ ਅਜਿਹੇ ਹੀ ਸਿੱਖਾਂ ਪ੍ਰਤਿ ਗੁਰੂ ਜੀ ਮਹਾਰਾਜ ਨੇ ਫੁਰਮਾਇਆ ਜੀ ਕਿ "ਰਹਿਨੀ ਰਹੇ ਸੋਈ ਸਿਖ ਮੇਰਾ, ਓਹ ਸਾਹਿਬ ਮੈਂ ਉਸਦਾ ਚੇਰਾ" ਅਰਥਾਤ ਗੁਰੂ ਜੀ ਮਹਾਰਾਜ ਨੇ ਅਜਿਹੇ ਰਹਿਣੀ ਵਾਲੇ ਸਿੱਖਾਂ ਦਾ ਆਪਨੇ ਆਪ ਨੂੰ ਦਾਸ ਕਿਹਿਆ ਹੈ, ਸੋ ਇਹ ਰਹਿਣੀ ਬਹੁਤ ਹੀ ਕਠਨ ਹੈ ਅਤੇ ਇਸ ਰਹਿਣੀ ਦੇ ਧਾਰਨ ਕਰਨੇ ਪਰ ਸਾਰੀਆਂ ਰਿੱਧੀਆਂ ਸਿੱਧੀਆਂ, ਸਾਰੀਆਂ ਕਰਾਮਾਤਾਂ, ਸਾਰੀਆਂ ਵਡਿਆਈਆਂ ਅਤੇ ਨਿਮ੍ਰਤਾ ਉਨ੍ਹਾਂ ਦੇ ਦਰਵਾਜ਼ੇ ਪਰ ਖੜੀਆਂ ਹੁੰਦੀਆਂ ਹਨ, ਜੈਸਾ ਕਿ ਰਹਿਤ ਨਾਮਿਆ ਵਿੱਚ ਬਚਨ ਹੈ:-

"ਗੁਰ ਕੀ ਪਾਹੁਲ ਸਿੱਖ ਲੈ ਰਹਿਤ ਕਮਾਵੈ ਗਰੰਥ। ਜਿਸ ਬੇੜੇ ਚੜ੍ਹ ਸੇਵ ਸੌ, ਭ੍ਰਮੈਂ ਅਪਰ ਨ ਪੰਥ॥" ਜਿਸ ਦਾ ਭਾਵ ਇਹ ਹੈ ਕਿ ਗੁਰੂ ਜੀ ਦਾ ਅੰਮ੍ਰਿਤ ਛਕਕੇ ਸਿੱਖ ਆਪਨੀ ਰਹਿਤ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਵੱਤ੍ਰ ਬਚਨਾਂ ਅਨੁਸਾਰ ਰੱਖੇ ਅਤੇ ਇਸ ਧਰਮ ਰੂਪੀ ਜਹਾਜ਼ ਵਿੱਚ ਅਸਵਾਰ ਹੋਕੇ ਇਸ ਸੰਸਾਰ ਸਾਗਿਰ ਤੋਂ ਤਰਨੇ ਦਾ ਨਿਸਚਾ ਕਰੇ ਕਿੰਤੂ ਹੋਰ ਪੰਥਾਂ ਦੀ ਝਾਕ ਨ ਰੱਖੇ॥

ਹੁਨ ਅਸੀਂ ਆਪਨੇ ਪਿਆਰੇ ਪਾਠਕਾਂ ਦੀ ਸੇਵਾ ਵਿੱਚ ਨਵੇਦਨ ਕਰਦੇ ਹਾਂ ਕਿ ਓਹ ਕਿਹੜੀ ਪਵਿਤ੍ਰ ਰਹਿਤ ਹੈ ਜਿਸ ਦੇ ਰੱਖਨੇ ਕਰਕੇ ਇਸ ਅੰਮ੍ਰਿਤ ਰੂਪੀ ਅੰਮ੍ਰਿਤ ਦੇ ਰਸ ਦਾ ਆਨੰਦ ਲੈਂਦਾ ਹੈ ਅਤੇ ਸ਼ੁਭਗਤੀ ਨੂੰ ਇਹ ਪੁਰਸ਼ ਪ੍ਰਾਪਤ ਹੁੰਦਾ ਹੈ, ਪਹਿਲੀ ਰਹਿਤ ਰਹਿਤਨਾਮਿਆਂ ਵਿੱਚ ਲਿਖੀ ਹੈ:-"ਕੱਛ ਕਿਰਪਾਨ ਨ ਕਬਹੂੰ ਤਯਾਗੈ। ਸਨਮੁਖ ਲਰੈ, ਨ ਰਣਤੇ ਭਾਗੈ" ਇਸ ਦਾ ਭਾਵਪਰਜ ਇਹ ਹੈ ਕਿ ਕੱਛ ਕਿਰਪਾਨ ਦਾ ਸਿੱਖ ਕਦੀ ਭੀ ਤਯਾਗ ਨਾ ਕਰੇ ਅਤੇ ਜੁਧ ਵਿੱਚ ਸਿੱਧਾ ਹੋਕੇ ਲੜੇ ਅਤੇ ਰਣ ਭੂਮੀ ਵਿੱਚੋਂ ਭੱਜਕੇ ਨਾ ਆਵੇ॥

ਹੁਨ ਅਸੀਂ ਪਹਿਲੇ ਕਛਹਿਰੇ ਦੀ ਪਵੱਤ੍ਰ ਰਹਿਤ ਵਰਨਣ ਕਰਦੇ ਹਾਂ, ਜੋ ਸਿੱਖ ਕਿ ਕਛਹਿਰਾ ਪਹਿਨਕੇ ਰਹਿਤ ਰੱਖਦਾ ਹੈ ਉਸ ਦੇ ਵਾਸਤੇ ਇਹ ਜ਼ਰੂਰ ਹੀ ਸਮਝਨਾ ਚਾਹੀਦਾ ਹੈ ਕਿ ਇਹ ਰਹਿਤ ਇੱਕ ਛੋਟੀ ਜਿਹੀ ਬਾਤ ਨਹੀਂ ਹੈ, ਕਛਹਿਰਾ ਤਯਾਗਨਾ ਸਿੱਖ ਵਾਸਤੇ ਦੂਸ਼ਨ ਹੈ ਅਤੇ ਇਸ ਤੋਂ ਆਤਮਿਕ ਸਿਖਿਆ ਇਹ ਮਿਲਦੀ ਹੈ, ਜੋ ਰਹਿਤ ਨਾਮਿਆਂ ਵਿੱਚ ਪ੍ਰਤਿਪਾਦਿਨ ਕੀਤੀ ਹੋਈ ਹੈ:-

"ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ। ਆਪਨੀ ਇਸਤ੍ਰੀ ਸੋਂ ਰਤ ਜੋਈ। ਰਹਿਤਵਾਨ ਗੁਰ ਕਾ ਸਿੰਘ ਸੋਈ॥"

ਜਿਸ ਦਾ ਭਾਵ ਇਹ ਹੈ ਕਿ ਪਰਾਈ ਬੇਟੀ ਨੂੰ ਆਪਨੀ ਬੇਟੀ ਜਾਨੇ। ਪਰਾਈ ਇਸਤ੍ਰੀ ਨੂੰ ਮਾਤਾ ਸਮਾਨ ਸਮਝੇ। ਆਪਨੀ ਇਸਤ੍ਰੀ ਸੋਂ ਪ੍ਰੀਤੀ ਕਰੇ। ਓਹ ਗੁਰੂ ਦਾ ਸਿੰਘ ਰਹਿਤਵਾਨ ਹੁੰਦਾ ਹੈ॥

ਇਸ ਤੋਂ ਸਿੱਧ ਹੋਇਆ ਕਿ ਜੋ ਸਿੰਘ ਅੰਮ੍ਰਿਤ ਛਕੇ ਓਹ ਜਤ, ਸਤ, ਹਠ ਅਤੇ ਤਪ ਨੂੰ ਧਾਰਨ ਕਰੇ, ਹੋਰ ਅੰਮ੍ਰਿਤ ਛਕਨਾ ਕੋਈ ਜਾਦੂ ਮੰਤ੍ਰ ਨਹੀਂ ਹੈ, ਇਹ ਸਿੱਖੀ ਬਹੁਤ ਦੂਰ ਹੈ, ਜੈਸਾ ਕਿ ਕਿਸੇ ਨੇ ਕਿਹਿਆ ਹੈ "ਸਿੱਖਾ ਸਿੱਖੀ ਦੂਰ ਹੈ, ਜਿਉਂ ਲੰਬੀ ਉਚੀ ਖਜੂਰ ਹੈ। ਚੜ੍ਹ ਜਾਵੇਂ ਤਾਂ ਪਾਵੇਂ ਪ੍ਰੇਮ ਰਸ ਡਿਗ ਪਵੇਂ ਤਾਂ ਬਚਨਾ ਦੂਰ ਹੈ" ਸੋ ਇਸ ਦੀ ਰਹਿਤ ਰਖਨੇ ਕਰਕੇ ਤਾਂ ਪ੍ਰਮਾਤਮਿਕ ਰਸ ਦੇ ਪਿਆਲੇ ਪੀਂਦਾ ਹੈ ਪਰੰਤੂ ਇਸ ਤੋਂ ਪੈਰ ਖਿਸਕਿਆ ਹੋਇਆਂ ਨਾ ਘਰ ਦਾ ਘਾਟ ਦਾ ਰਹਿੰਦਾ ਹੈ ਜੈਸਾ ਕਿ ਬਚਨ ਹੈ, ਜੋ ਸਿੱਖ ਭਾਵੇਂ ਨਾਮ ਮਾਤ੍ਰ ਕਿਸੇ ਬਿਨਾਂ ਕਮਾਈ ਦੇ ਪੁਰਸ਼ ਕੋਲੋਂ ਅੰਮ੍ਰਿਤ ਛਕ ਲਵੇ ਪਰ ਜੇਕਰ ਕਮਾਵੇ ਨਹੀਂ ਅਤੇ ਇਸ ਤਰ੍ਹਾਂ ਆਪਨੇ ਧਰਮ ਨੂੰ ਛੱਡ ਦੇਵੇ ਤਾਂ ਇਹ ਗਲਤੀ ਹੁੰਦੀ ਹੈ:-

"ਤਯਾਗੀ ਵਸਤੁ ਗ੍ਰਹਿਣ ਜੋ ਕਰੇ। ਬਿਨ ਤ੍ਰਿਯ ਆਪਨੀ ਸੇਜ ਜੁ ਧਰੇ॥ ਅਤਿਥਿ ਦੇਖ ਨਹਿਂ ਦੇਵੈ ਦਾਨ। ਸੋ ਨਾ ਪਾਵੈ ਦਰਗਹ ਮਾਨ॥"

ਜਿਸ ਦਾ ਭਾਵ ਇਹ ਹੈ ਕਿ ਕਿਸੇ ਵਸਤੂ ਨੂੰ ਤਯਾਗ ਕੇ ਫਿਰ ਗ੍ਰਿਹਨ ਕਰ ਲਵੇ ਅਤੇ ਆਪਨੀ ਇਸਤ੍ਰੀ ਦੀ ਸੇਜ ਤੋਂ ਬਿਨਾਂ ਜੋ ਦੂਜੀ ਦੀ ਇਸਤ੍ਰੀ ਦੇ ਸੇਜ ਪਰ ਪੈਰ ਧਰੇ ਅਤੇ ਜੋ ਅਭਯਾਗਤ ਨੂੰ ਵੇਖਕੇ ਦਾਨ ਨਾ ਦੇਵੇ ਉਹ ਪ੍ਰਮਾਤਮਾਂ ਦੀ ਦਰਗਾਹ ਵਿੱਚ ਮਾਨ ਨਹੀਂ ਪਾਵੇਗਾ। ਸੋ ਇਸ ਤੋਂ ਭੀ ਇਹੀ ਸਿੱਧ ਹੋਇਆ ਕਿ ਜੋ ਪੁਰਸ਼ ਗੁਰੂ ਜੀ ਮਹਾਰਾਜ ਦੀ ਰਹਿਤ ਮਰਯਾਦਾ ਵਿੱਚ ਆਕੇ ਫਿਰ ਉਸ ਦੇ ਅਨੁਸਾਰ ਆਪਨੇ ਆਚਰਨਾਂ ਨੂੰ ਠੀਕ ਨਹੀਂ ਰੱਖਦਾ ਹੈ ਸੋ ਪੁਰਸ਼ ਡਿੰਭੀ ਹੈ ਅਤੇ ਗੁਰੂ ਜੀ ਮਹਾਰਾਜ ਦਾ ਬਚਨ ਉਨ੍ਹਾਂ ਪਰ ਭੀ ਹੀ ਘਟਦਾ ਹੈ ਕਿ 'ਭੇਖ ਦਿਖਾਏ ਜਗਤ ਕੋ ਲੋਗਨ ਕੋ ਬਸ ਕੀਨ। ਅੰਤਕਾਲ ਕਾਟੀ ਕਟੇ ਬਾਸ ਨਰਕ ਮੋ ਲੀਨ।' ਜਿਸ ਦਾ ਭਾਵ ਇਹ ਹੈ ਕਿ ਜਗਤ ਨੂੰ ਵਸ ਕਰਨੇ ਕਰਕੇ ਭੇਖ ਵਿਖਾਇਆ ਹੈ ਪਰੰਤੂ ਅੰਤਕਾਲ ਆਪਨੇ ਦ੍ਰਿੜ੍ਹ ਨਿਸਚੇ ਅਤੇ ਪਵਿਤ੍ਰ ਉਪਦੇਸ਼ ਦੇ ਅਨੁਸਾਰ ਆਪਨੇ ਜੀਵਨ ਦੇ ਨਾ ਹੋਨੇ ਕਰਕੇ ਨਰਕਾਂ ਵਿੱਚ ਪ੍ਰਵੇਸ਼ ਕਰੇਗਾ। ਅਗਲੇ ਪਰਚੇ ਵਿੱਚ ਕਛਹਿਰੇ ਦਾ ਹੋਰ ਸਰੂਪ ਵਰਨਣ ਹੋਕੇ ਦੂਸਰਿਆਂ ਕਕਾਰਾਂ ਦੀ ਬਾਬਤ ਨਰੂਪਨ ਹੋਵੇਗਾ ਜਿਨ੍ਹਾਂ ਦੇ ਵਿਚਾਰਨੇ ਪਰ ਪਾਠਕ ਗਨ ਪ੍ਰੇਮ ਆਨੰਦ ਦੇ ਵਿੱਚ ਮਗਨ ਹੋਨਗੇ॥

ਅੱਗੇ ਫੇਰ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਉਪਦੇਸ਼

ਇਸ ਜਗਤ ਦੇ ਲੋਗ ਇਸ ਦੁਨੀਆ ਵਿੱਚ ਆਪਨੀ ਇਸਥਤੀ ਸਮਝਕੇ ਹੀ ਪੁੰਨਾਂ ਪਾਪਾਂ ਵਿੱਚ ਲੱਗੇ ਹੋਏ ਹਨ ਪਰੰਤੂ ਗੁਰੂ ਜੀ ਮਹਾਰਾਜ ਦੇ ਸਿੱਧਾਂਤ ਅਨੁਸਾਰ ਇਸ ਸੰਸਾਰ ਵਿੱਚ ਵੱਡੇ ੨ ਬਾਦਸ਼ਾਹ, ਅਮੀਰ, ਫ਼ਕੀਰ ਭੀ ਪਲ ਦੇ ਪਲ ਵਿੱਚ ਖਾਕ ਵਿੱਚ ਮਿਲ ਗਏ ਹਨ ਸੋ ਇਸ ਦੁਨੀਆਂ ਵਿੱਚ ਕੋਈ ਹੰਕਾਰ ਦੀ ਜਗ੍ਹਾ ਨਹੀਂ ਹੈ ਜੈਸਾ ਕਿ ਮਹਾਰਾਜ ਦਾ ਪਵਿੱਤ੍ਰ ਸ਼ਬਦ ਹੈ:-

"ਸਿਰੀਰਾਗੁ ਮਹਲਾ ੧ ਘਰੁ ੨
ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ

ਕੀ ਧੋਖ ॥ ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥ ੧ ॥ ਦੁਨੀਆ ਕੈਸਿ ਮੁਕਾਮੇ ॥ ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥ ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥ ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥ ੨ ॥ ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥ ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥ ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥ ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥ ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥ ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥ ੫ ॥ ਅਲਾਹੁ ਅਲਖੁ ਅਗੰਮ ਕਾਦਰੁ ਕਰਣ ਹਾਰੁ ਕਰੀਮ ॥ ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥ ੬ ॥ ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥ ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥ ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥ ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥ ੮ ॥ ੧੭ ॥"

ਜਿਸ ਦਾ ਭਾਵ ਇਹ ਹੈ ਕਿ ਘਰ ਦੇ ਵਿੱਚ ਮੁਕਾਮ ਕਰਕੇ ਬੈਠਾ ਹੈ ਪਰੰਤੂ ਨਿੱਤ ਚਲਣੇ ਦਾ ਹੀ ਧੋਖਾ ਲੱਗਾ ਹੋਇਆ ਹੈ,ਮੁਕਾਮ ਤਦ ਹੀ ਜਾਨਿਆ ਜਾਂਦਾ ਹੈ ਜਿਸ ਕਰਕੇ ਪ੍ਰਲੋਕ ਵਿੱਚ ਇਸਥਿਤੀ ਰਹੇ । ਦੁਨੀਆਂ ਕਿਹਿਆ ਮੁਕਾਮ ਹੈ ਉਸ ਵਿੱਚ ਸਿਦਕ ਅਤੇ ਕਰਨੀ ਦਾ ਖਰਚ ਬੰਨ੍ਹੋ ਅਤੇ ਪ੍ਰਮਾਤਮਾਂ ਦੇ ਨਾਮ ਨਾਲ ਪ੍ਰੀਤ ਕਰਕੇ ਜੁੜਿਆ ਰਹੋ । ਜੋਗੀ ਆਸਨ ਉੱਤੇ ਬੈਠਦਾ ਹੈ, ਮੁੱਲਾਂ ਆਪਨੀ ਮਸੀਤ ਵਿੱਚ ਮੁਕਾਮ ਕਰਕੇ ਬੈਠਦਾ ਹੈ । ਪੰਡਤ ਪੋਥੀਆਂ ਦੀ ਕਥਾ ਕਰਦਾ ਹੈ ਅਤੇ ਸਿੱਧ ਲੋਗ ਦੇਵਤਿਆਂ ਦੇ ਅਸਥਾਨ ਵਿੱਚ ਬੈਠਕੇ ਉਨ੍ਹਾਂ ਦਾ ਧਿਆਨ ਧਰਦੇ ਹਨ । ਦੇਵਤਾ, ਸਿੱਧ ਲੋਗ, ਗਣ, ਗੰਧਰਬ, ਮੁਨੀ, ਸ਼ੇਖ, ਪੀਰ ਅਤੇ ਸਰਦਾਰ ਲੋਗ ਆਖਿਰਕਾਰ ਕੂਚ ਦਾ ਨਿਗਾਰਾ ਵਿਜਾ ਗਏ ਹਨ ਹੋਰ ਭੀ ਸਭ ਚਲਨ ਹਾਰ ਹਨ । ਫਿਰ ਸੁਲਤਾਨ (ਬਾਦਸ਼ਾਹ), ਖਾਨ, ਮਲੂਕ, ਅਮੀਰ ਓਹ ਭੀ ਕੂਚ ਕਰ ਗਏ । ਘੜੀ ਪਲ ਵਿੱਚ ਤੂੰ ਭੀ ਕੂਚ ਕਰ ਜਾਵੇਂਗਾ ਤੂੰ ਦਿਲ ਵਿੱਚ ਚੰਗੀ ਤਰ੍ਹਾਂ ਸਮਝ ਲੈ । ਸਭਨਾਂ ਦਾ ਕੂਚ ਹੀ ਕਿਹਿਆ ਜਾਂਦਾ ਹੈ ਪਰੰਤੂ ਕੋਈ ਵਿਰਲਾ ਹੀ ਇਸ ਬਾਤ ਨੂੰ ਬੁਝਦਾ ਹੈ। ਗੁਰੂ ਜੀ ਮਹਾਰਾਜ ਫੁਰਮਾਉਂਦੇ ਹਨ ਕਿ ਸਾਡੀ ਉਸ ਪਾਸ ਬੇਨਤੀ ਹੈ ਜੋ ਜਲਾਂ, ਥਲਾਂ, ਪ੍ਰਿਥਵੀ ਅਤੇ ਅਕਾਸ਼ ਵਿੱਚ ਬਯਾਪਕ ਹੈ । ਉਹ ਪ੍ਰਮਾਤਮਾ ਅਲਖ ਅਰਥਾਤ ਜੋ ਲਖਿਆ ਨਹੀਂ ਜਾਂਦਾ, ਅਤੇ ਜਿਸ ਦਾ ਪਾਰਾਵਾਰ ਪਾਇਆ ਨਹੀਂ ਜਾਂਦਾ, ਸਰਬ ਸ਼ਕਤੀਮਾਨ, ਕਰਨ ਹਾਰ ਅਤੇ ਸਭ ਨੂੰ ਦੇਣੇ ਵਾਲਾ ਹੈ, ਸਾਰੀ ਦੁਨੀਆ ਆਉਣ ਜਾਣ ਵਾਲੀ ਹੈ ਇੱਕ ਮੁਕਾਮ ( ਇਸਥਿਤ ) ਓਹੀ ਪ੍ਰਮਾਤਮਾ ਹੈ । ਮੁਕਾਮ ਉਸ ਨੂੰ ਕਿਹਿਆ ਜਾਂਦਾ ਹੈ ਜਿਸ ਦੇ ਸਿਰ ਪਰ ਲੇਖ ਨਾ ਹੋਵੇ, ਆਸਮਾਨ ਧਰਤੀ ਭੀ ਵਿਨਾਸ਼ ਹੋ ਜਾਵਗੀ ਪ੍ਰੰਤੂ ਓਹ ਮੁਕਾਮ ਇੱਕ ਇਸਥਿਤ ਅਤੇ ਨਾਸ਼ ਰਹਿਤ ਹੈ ਦਿਨ ਨੂੰ ਸੂਰਜ ਫਿਰਦਾ ਹੋਇਆ, ਰਾਤ ਨੂੰ ਚੰਦ੍ਰਮਾਹ ਚਲਦਾ ਹੋਇਆ ਮਾਲੂਮ ਹੁੰਦਾ ਹੈ, ਲਖਾਂ ਤਾਰੇ ਭੀ ਹਨ ਪ੍ਰੰਤੂ ਮੁਕਾਮ ਓਹ ਇੱਕ ਹੈ ਮਹਾਰਾਜ ਫੁਰਮਾਉਂਦੇ ਹਨ ਕਿ ਇਹ ਬਾਤ ਸੱਚ ਹੈ ॥

ਕਿਆ ਇਸ ਸ਼ਬਦ ਦੇ ਵਿਚਾਰਨ ਵਾਲੇ ਭਾਈ ਇਸ ਦੁਨੀਯਾ ਦਿਆਂ ਰੰਗਾਂ ਵਿੱਚ ਮਸਤ ਹੋਕੇ ਆਪਨੀ ਚੰਦ ਰੋਜ਼ਹ ਗੁਜ਼ਰਾਨ ਨੂੰ ਨਾ ਸਮਝ ਕੇ ਉਸ ਅਕਾਲ ਪੁਰਖ ਨੂੰ ਭੁਲਾ ਦੇਨਗੇ ?

—ੴ—

## ਨੀਤੀ ਬਚਨ

ਦੋਹਿਰਾ

ਧਰਮਾਤਮ ਇਸ ਜਗਤ ਮੇਂ, ਬਨਣਾ ਬਹੁਤ ਅਸਾਨ । ਚੇਲੇ ਉਡਾਵੇਂ ਗੁਰੂ ਕੋ, ਪਾਜ ਨ ਛਿਪੇ ਅਜਾਨ ॥

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਇਸ ਜਗਤ ਦਿਆਂ ਲੋਗਾਂ ਵਿੱਚ ਚਾਲਾਕ ਆਦਮੀ ਮਹਾਤਮਾਂ ਤਾਂ ਜਲਦੀ ਬਣ ਸਕਦੇ ਹਨ ਕਿਉਂਕਿ ਕਈ ਤਰ੍ਹਾਂ ਦਿਆਂ ਏਚਾਂ ਪੇਚਾਂ ਨਾਲ ਤਾਰੀਫਾਂ ਕਰਨੇ ਵਾਲਿਆਂ ਨਾਲ ਸਮਝੌਤੀ ਹੁੰਦੀ ਹੈ ਕਿ ਤੂੰ ਮੈਨੂੰ ਚੰਗਾ ਕਹੁ ਮੈਂ ਤੈਨੂੰ ਚੰਗਾ ਕਹਾਂਗਾ ਪਰੰਤੂ ਇਹ ਚਾਲਕਾਏਂ ਕਿਤਨੀ ਅਕਲ ਤਾਂ ਹੋਸ਼ ਨਾਲ ਭੀ ਕੀਤੀ ਜਾਵੇ ਕਿੰਤੂ ਹੇ ਨਾਦਾਨ ਪੁਰਸ਼ਾ ਪਾਜ ਛਿਪਿਆ ਨਹੀਂ ਰਹ ਸਕਦਾ ਜੈਸਾ ਕਿ ਇੱਕ ਫਾਰਸੀਦਾ ਕਥਨ ਹੈ "ਪੀਰਾਂ ਰਾ ਮੁਰੀਦਾਂ ਮੇਂ ਪ੍ਰਾਨੰਦ" ਭਾਵ ਇਹ ਹੈ ਕਿ ਪੀਰਾਂ ਨੂੰ ਮੁਰੀਦ ਉਡਾਉਂਦੇ ਹਨ ਅਰਥਾਤ ਉਨ੍ਹਾਂ ਦੀਆਂ ਵਡਿਆਈਆਂ ਅਤੇ ਕਰਨੀਆਂ ਦੱਸਕੇ ਲੋਗਾਂ ਨੂੰ ਭਰਮਾਉਂਦੇ ਹਨ ॥

—ੴ—

## ਇੱਕ ਆਰੀਯਾ ਸਮਾਜੀ ਅਖ਼ਬਾਰ ਦਾ ਸਿੱਖਾਂ ਪਰ ਬੇਹੂਦਾ ਹਮਲਾ

ਅੱਗੇ ਜਾਕੇ ਉਹ ਆਰੀਯਾ ਭਾਈ ਹੋਰ ਗੱਪਾਂ ਚਲਾਉਂਦਾ ਹੈ ਕਿ ਹਿੰਦੂਆਂ ਦੇ ਕਿਸ਼ਨ ਜੀ ਨੇ ਪਹਾੜ ਉਂਗਲੀ ਪਰ ਉਠਾ ਲਿਆ ਸੀ ਸਿੱਖਾਂ ਦੇ ਗੁਰੂ ਨਾਨਕ ਜੀ ਨੇ ਆਸ਼ਮਾਇਸ਼ ਦੇ ਸਮਯ ਇੱਕ ਸਿੱਧ ਦੇ ਮੁਕਾਬਲੇ ਪਹਾੜ ਨੂੰ ਪੰਜੇ ਪਰ ਥੰਮ ਲਿਆ ਅਤੇ ਹੁਨ ਉਸ ਜਗ੍ਹਾ ਸਿੱਖਾਂ ਦੇ ਕਥਨ ਅਨੁਸਾਰ ਪੰਜੇ ਦਾ ਨਿਸ਼ਾਨ ਹੈ ॥

ਇਸ ਪਰ ਅਸੀਂ ਇਤਨਾ ਹੀ ਕਥਨਕਰਦੇ ਹਾਂ ਕਿ ਉਹ ਆਰੀਯਾ ਭਾਈ ਜਾਕੇ ਵੇਖ ਲਵੇ ਫਿਰ ਉਸ ਨੂੰ ਅਸਲ ਹਾਲ ਮਾਲੂਮ ਹੋ ਜਾਵੇਗਾ ਏਵੇਂ ਅਨਾਪ ਸ਼ਨਾਪ ਲਿਖ ਦੇਨ ਦਾ ਕੁਛ ਫਾਇਦਾ ਨਹੀਂ ਹੈ ॥

ਫਿਰ ਅੱਗੇ ਜਾਕੇ ਉਹ ਭਾਈ ਲਿਖਦਾ ਹੈ ਕਿ "ਹਿੰਦੂਆਂ ਮੇਂ ਚੌਬੀਸ ਅਵਤਾਰ, ਸਿੱਖੋਂ ਮੇਂ ਦਸ ਗੁਰੂ, ਹਿੰਦੂਓਂ ਕਾ ਆਖਰੀ ਨਿਸ਼ਕਲੰਕ ਅਵਤਾਰ, ਸਿੱਖੋਂ ਕਾ ਆਖਰੀ ਗੁਰੂ ਗੋਬਿੰਦ ਸਿੰਘ, ਹਿੰਦੂਓਂ ਕੀ ਹੋਲੀ, ਸਿੱਖੋਂ ਕਾ ਹੋਲਾ, ਹਿੰਦੂਓਂ ਕੋ ਬੋਦੀ ਕਾ ਵਹਮ, ਸਿੱਖੋਂ ਕੋ ਕੇਸੋਂ ਕਾ ਖਬਤ, ਹਿੰਦੂ ਆਪਨੇ ਵਾਈ ਬਾਲ ਕੀ ਬੋਦੀ ਕੋ ਗਿਰ੍ਹ ਦੇ ਦੇਤੇ ਹੈਂ, ਸਿੱਖ ਸਾਰੇ ਬਾਲੋਂ ਕਾ ਗੁਟੀ ਯਾ ਜੂੜਾ ਬਿਨਾ ਲੇਤੇ ਹੈਂ ॥"

ਸਾਡੀ ਸਮਝ ਵਿੱਚ ਨਹੀਂ ਆਉਂਦਾ ਕਿ ਹਿੰਦੂਓਂ ਦੇ ਮਜ਼੍ਹਬੀ ਨਾਮਾਂ ਦੇ ਨਾਲ ਸਿੱਖਾਂ ਦੇ ਧਾਰਮਿਕ ਨਾਮਾਂ ਦੇ ਮੁਕਾਬਲੇ ਕਰਨੇ ਦੀ ਕੀ ਅਵਸ਼ਕਤਾ ਹੈ, ਜਿਸ ਤਰ੍ਹਾਂ ਇੱਕ ਆਦਮੀ ਨੂੰ ਜਸਮਾਨੀ ਜ਼ਰੂਰਤਾਂ ਦੇ ਪੂਰਾ ਕਰਨੇ ਦੀ ਲੋੜ ਹੁੰਦੀ ਹੈ ਇਸੀ ਤਰ੍ਹਾਂ ਧਾਰਮਿਕ ਅਵਸਥਾਂ ਵਿੱਚ ਧਰਮ ਦਿਆਂ ਸਾਰਿਆਂ ਅੰਗਾਂ ਦੇ ਪੂਰੇ ਕਰਨੇ ਦੀ ਅਵਸ਼ਕਤਾ ਹੁੰਦੀ ਹੈ, ਹਿੰਦੂਆਂ ਦੇ ਅਵਤਾਰਾਂ ਦੇ ਹੋਨੇ ਦੇ ਕਾਰਨ ਉਨ੍ਹਾਂ ਦਿਆਂ ਧਰਮ ਪੁਸਤਕਾਂ ਵਿੱਚ

ਦੱਸੇ ਹਨ ਪਰੰਤੂ ਸਿੱਖਾਂ ਦਿਆਂ ਪਵਿੱਤ੍ਰ ਗੁਰੂ ਸਾਹਿਬਾਂ ਦੇ ਇਸ ਪ੍ਰਿਥਵੀ ਪਰ ਆਣ ਦਾ ਪਰਉਪਕਾਰ ਅਤੇ ਸੱਚੇ ਧਰਮ ਦੇ ਪ੍ਰਚਾਰ ਦਾ ਹੋਰ ਭਾਵ ਸੀ, ਬਾਕੀ ਜਿਹੜਾ ਜੋ ਲਿਖਿਆ ਹੈ ਕਿ ਹਿੰਦੂਆਂ ਦਾ ਆਖਰੀ ਅਵਤਾਰ ਨਿਸ਼ਕਲੰਕ ਅਤੇ ਸਿੱਖਾਂ ਦਾ ਆਖਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਾਡੇ ਆਰੀਯਾ ਭਾਈ ਨੂੰ ਮਾਲੂਮ ਹੋਵੇ ਕਿ ਇਹ ਆਖਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੁਹਾਡੇ ਅਕਿਰਤਘਨਾਂ ਦੇ ਵੱਡੇ ਵਡੇਰਿਆਂ ਦੇ ਵਾਸਤੇ ਵੱਡੇ ੨ ਦੁਖ ਅਤੇ ਕਸ਼ਟ ਸਹਾਰੇ ਸਨ, ਨਹੀਂ ਤਾਂ ਆਪ ਅੱਜ ਕਲ ਨੂਰ ਦੀਨ, ਕਲਾਮ ਅਲਾਹੀ ਅਰ ਤੁਹਾਡੀਆਂ ਔਰਤਾਂ ਸੁਖ ਨਾਲ ਨੂਰ ਬੀਬੀ, ਕਲਮ ਭਰੀਆਂ ਹੁੰਦੀਆਂ, ਵੇਦ ੨ ਦੀ ਪੁਕਾਰ ਜੋ ਹੁੰਦੀ ਫਿਰਦੀ ਹੈ ਇਹ ਸਾਰਾ ਪਰਉਪਕਾਰ ਸਿੱਖਾਂ ਦਿਆਂ ਗੁਰੂ ਸਾਹਿਬਾਂ ਦਾ ਹੈ, ਯਾਦ ਰੱਖ ਕਿ ਇਸ ਅਕਿਰਤਘਨਤਾ ਦਾ ਬਦਲਾ ਤੁਸਾਂ ਪ੍ਰਮੇਸ਼ਰ ਕੋਲੋਂ ਪਾਵੋਗੇ, ਫਿਰ ਹਿੰਦੂਆਂ ਦੀ ਹੋਲੀ ਵਿਚ ਗੰਦੇ ਗੀਤਾਂ ਦੀ ਭਰਮਾਰ, ਮਿੱਟੀ ਘੱਟੇ ਦੀ ਬਹਾਰ, ਸਿੱਖਾਂ ਦੇ ਹੋਲੇ ਵਿਚ ਪਵਿੱਤ੍ਰ ਸ਼ਬਦਾਂ ਦੀ ਝੁਨਕਾਰ, ਅਤੇ ਪ੍ਰਮਾਤਮਾ ਦੇ ਨਾਮ ਦੀ ਬਲਿਹਾਰ ਹੁੰਦੀ ਹੈ ਬਾਕੀ ਜੋ ਆਪਨੇ ਲਿਖਿਆ ਹੈ ਕਿ ਹਿੰਦੂ ਲੋਗ ਅਪਨੇ ਵਧੀ ਵਾਲ ਨੂੰ ਗੰਢ ਦੇਕੇ ਬੋਦੀ ਸਮਝਦੇ ਹਨ ਅਤੇ ਸਿੱਖ ਆਪਣਿਆਂ ਕੇਸਾਂ ਦਾ ਜੂੜਾ ਬਨਾਉਂਦੇ ਹਨ। ਸਾਡੇ ਆਰੀਯਾ ਭਾਈ ਨੂੰ ਮਾਲੂਮ ਹੋਵੇ ਕਿ ਇਹ ਵਧੀ ਵਾਲਾਂ ਦੀ ਬੋਦੀ ਹਿੰਦੂਆਂ ਦੀ ਦਸਦੀ ਹੈ ਕਿ ਕਿਸੇ ਸਮਯ ਉਨ੍ਹਾਂ ਦੇ ਸਿਰ ਪਰ ਕੇਸ ਸਨ ਪਰੰਤੂ ਇਹ ਭੀ ਉਨ੍ਹਾਂ ਕੇਸਾਂ ਦੀ ਨਿਸ਼ਾਨੀ ਉਨ੍ਹਾਂ ਦੇ ਸਿਰ ਪਰ ਮੌਜੂਦ ਹੈ, ਅਤੇ ਤੁਸੀਂ ਹੁਨ ਅਜਿਹੇ ਸੁਖ ਨਾਲ ਜੰਮੇਂ ਹੋ ਕਿ ਉਨ੍ਹਾਂ ਵਧੀ ਵਾਲਾਂ ਨੂੰ ਭੀ ਜਵਾਬ ਦੇ ਦਿੱਤਾ ਹੈ ਅਰਥਾਤ ਕੇਸਾਂ ਦਾ ਖੋਜ ਜੋ ਹਿੰਦੂਆਂ ਦੇ ਸਿਰ ਪਰ ਸੀ ਉਹ ਭੀ ਮਿਟਾਉਣਾ ਚਾਹੁੰਦੇ ਹੋ, ਪਰੰਤੂ ਇਹ ਆਪ ਦਾ ਕੰਮ ਤਦ ਅਸੀਂ ਪੂਰਾ ਜਾਨਾਂਗੇ ਜਦ ਆਪ ਅਪਨੀਆਂ ਇਸਤ੍ਰੀਆਂ ਦੇ ਸਿਰ ਪਰ ਤੋਂ ਭੀ ਕੇਸਾਂ ਦਾ ਨਿਸ਼ਾਨ ਮਿਟਾਕੇ ਅਪਨੇ ਜਿਹੇ ਸਿਰ ਬਨਾ ਲਵੋਗੇ। ਅਸੀਂ ਹੈਰਾਨ ਹਾਂ ਕਿ ਤੁਹਾਡੀਆਂ ਔਰਤਾਂ ਦੇ ਸਿਰ ਪਰ ਜਿਨ੍ਹਾਂ ਨੂੰ ਤੁਸੀਂ ਅਰਧੰਗੀਆਂ ਕਹਿੰਦੇ ਹੋ ਤਾਂ ਕੇਸ ਸੋਹਿੰਦੇ ਹਨ ਅਤੇ ਸਿੱਖਾਂ ਦਿਆਂ ਕੇਸਾਂ ਨੂੰ ਠੱਠੇ ਕਰਦੇ ਹੋ! ਕਿਆ ਆਪ ਦਾ ਇਹ ਕਹਿਨਾ ਅਤੇ ਲਿਖਨਾ ਪਰਸਪਰ ਵਰੋਧ ਨਹੀਂ ਰਖਦਾ ਹੈ? ਆਸ਼ਾ ਹੈ ਕਿ ਆਰੀਯਾ ਭਾਈ ਇਸ ਪਰ ਸੋਚੇਗਾ॥

ਅੱਗੇ ਫੇਰ

## ਅਖ਼ਬਾਰ ਦਾ ਨਵਾਂ ਸਾਲ

ਅਸੀਂ ਅਪਨੇ ਪਿਆਰੇ ਪਾਠਕਾਂ ਦੀ ਸੇਵਾ ਵਿਚ ਨਿਵੇਦਨ ਕਰਦੇ ਹਾਂ ਕਿ ਅੱਜ ਦੇ ਪਰਚੇ ਤੋਂ ਇਸ ਕੌਮੀ ਅਖਬਾਰ ਨੂੰ ਦਸਵਾਂ ਸਾਲ ਆਰੰਭ ਹੋਇਆ ਹੈ। ਪਿਛਲਾ ਸਾਲ ਇਸ ਅਖਬਾਰ ਦੇ ਇਤਿਹਾਸ ਵਿਚ ਬਹੁਤ ਔਖੀ ਕਠਨਤਾਈ ਅਤੇ ਅਜ਼ਮਾਇਸ਼ ਦਾ ਸੀ। ਭਾਈ ਦਿੱਤ ਸਿੰਘ ਜੀ ਗਿਆਨੀ ਐਡੀਟਰ ਅਖਬਾਰ ਇਸ ਸਾਲ ੬ ਸਤੰਬਰ ਸੰ: ੧੯੦੧ ਨੂੰ ਬਹੁਤ ਚਿਰ ਬੀਮਾਰ ਰਹਿਕੇ ਇਸ ਸੰਸਾਰ ਅਸਾਰ ਤੋਂ ਕੂਚ ਕਰ ਗਏ, ਉਨ੍ਹਾਂ ਦੇ ਦੇਹਾਂਤ ਤੋਂ ਕੁਛ ਦਿਨ ਪਹਿਲੇ ਅਰਥਾਤ ਨੰ: ੧੯ ਤਾਰੀਖ ੩੦ ਅਗਸਤ ਤੋਂ ਇਸ ਅਖਬਾਰ ਦੀ ਐਡੀਟਰੀ ਭਾਈ ਸਾਹਿਬ ਗੜ੍ਹਪੁਰ ਨਿਵਾਸੀ ਦੇ ਆਪਨੇ ਫਰਮਾਇਨੇ ਕਰਕੇ ਅਸਾਂ ਨੇ ਅੰਗੀਕਾਰ ਕੀਤੀ ਸੀ। ਜਦ ਉਹ ਦੇਹਾਂਤ ਹੋ ਗਏ ਤਦ ਇਸ ਅਖਬਾਰ ਲਈ ਇਕ ਵੱਡਾ ਭਾਰੀ ਅਜ਼ਮਾਇਸ਼ ਦਾ ਵਕਤ ਸੀ ਅਤੇ ਸਭ ਦੇ ਮੂੰਹੋਂ ਇਹੋ ਪੁਕਾਰ ਸੁਨੀਦੀ ਸੀ ਕਿ ਅਖਬਾਰ ਬਿਲਕੁਲ ਬੰਦ ਹੋ ਜਾਵੇਗੀ, ਯਾ ਮਜ਼ਮੂਨਾਂ ਕਰਕੇ ਕਮੀ ਰਹਿ ਜਾਵੇਗੀ। ਇਕ ਤਰਫ ਇਸ ਤਰ੍ਹਾਂ ਦੀ ਪੁਕਾਰ, ਦੂਜੀ ਵੱਲ ਇਸ ਅਖਬਾਰ ਦੇ ਨੁਕਸਾਨ ਪਹੁੰਚਾਉਣ ਦੀ ਭਰਮਾਰ ਸੀ, ਅਤੇ ਇਸ ਵਿਚ ਭੀ ਕੁਛ ਸ਼ਕ ਨਹੀਂ ਕਿ ਇਸ ਅਖਬਾਰ ਨੂੰ ਨੁਕਸਾਨ ਪਹੁੰਚਾਉਣ ਲਈ ਕਈ ਤਰ੍ਹਾਂ ਦੇ ਯਤਨ ਹੋਏ, ਇਕ ਵੱਲ ਤਾਂ ਇਨ੍ਹਾਂ ਬੁਰਿਆਈਆਂ ਦਾ ਮੁਕਾਬਲਾ ਕਰਨਾ ਅਤੇ ਦੂਜੀ ਵੱਲ ਰੁਪੱਯੇ ਦੀਆਂ ਮੁਸ਼ਕਲਾਂ, ਤੀਜੀ ਵੱਲ ਭਾਈ ਸਾਹਿਬ ਦਾ ਕੰਮ ਭੀ ਸਿਰ ਪਰ ਪੈ ਗਿਆ, ਚੌਥੀ ਵੱਲ ਪ੍ਰੇਸ ਦੇ ਹੋਰ ਦੋ ਭਿੰਨ ਕਿਸਮ ਦੇ ਕੰਮ ਭੀ ਸਿਰ ਪਰ ਸਨ। ਪਿਆਰੇ ਪਾਠਕੋ ਉਸ ਵੇਲੇ ਦਾ ਨਜ਼ਾਰਾ ਨਿਹਾਇਤ ਹੀ ਡਰਾਉਣੇ ਵਾਲਾ ਅਤੇ ਖੌਫਨਾਕ ਸੀ ਪਰੰਤੂ ਧੀਰਜ, ਸ਼ਰਧਾ, ਵਿਸ਼੍ਵਾਸ ਅਤੇ ਅਕਾਲ ਪੁਰਖ ਦਾ ਸਹਾਰਾ ਹੀ ਅਜਿਹਿਆਂ ਸਮਯਾਂ ਵਿਚ ਕੰਮ ਆਉਂਦਾ ਹੈ:— "ਤੇਰੀ ਟੇਕ ਤੇਰਾ ਆਧਾਰਾ ਹਾਥ ਦੇਇ ਤੂੰ ਰਾਖਹਿ" ਸੋ ਉਸ ਮਹਾਨ ਸ਼ਕਤੀਵਾਨ ਪਿਤਾ ਦਾ ਸਹਾਰਾ ਹੀ ਉਸ ਵੇਲੇ ਭਰਪੂਰ ਸਹਾਈ ਹੁੰਦਾ ਹੈ॥

ਫਿਰ ਅਜਿਹੇ ਸਮਯ ਕੰਮ ਕਰਨ ਵਾਲਿਆਂ ਵਾਸਤੇ ਇੱਕ ਹੋਰ ਅਜ਼ਮਾਇਸ਼ ਹੁੰਦੀ ਹੈ ਅਤੇ ਉਹ ਇਸ ਅਖਬਾਰ ਦੀ ਅਵਸਥਾ ਵਿਚ ਪਿਛਲੇ ਸਾਲ ਹੋ ਗੁਜ਼ਰੀ ਹੈ ਕਿ ਲੋਗ ਬਹੁਤ ਨਿੰਦਿਆ ਕਰਦੇ ਰਹੇ ਅਤੇ ਇਸ ਅਖਬਾਰ ਦੀ ਗੱਡੀ ਦੇ ਚਲਨੇ ਵਿਚ ਕਈ ਤਰ੍ਹਾਂ ਦੇ ਰੋੜੇ ਪਾਏ ਪਰੰਤੂ ਉਸ ਸਮਯ ਗੁਰੂ ਜੀ ਮਹਾਰਾਜ ਦੇ ਇਸ ਪਵਿੱਤ੍ਰ ਸ਼ਬਦ ਨੇ ਸਾਨੂੰ ਬਹੁਤ ਹੀ ਧੀਰਜ ਅਤੇ ਸ਼ਾਂਤੀ ਦਿੱਤੀ:—

"ਅਬ ਹਮ ਚਲੀ ਠਾਕੁਰ ਪਹਿ ਹਾਰਿ। ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥੧॥ ਰਹਾਉ॥ ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ। ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥੧॥ ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ। ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ॥੨॥੪॥"

ਜਿਸਦਾ ਭਾਵ ਇਹ ਹੈ ਕਿ ਹੁਨ ਮੈਂ ਅਕਾਲ ਪੁਰਖ ਦੀ ਸੇਵਾ ਵਿਚ ਹਾਰਕੇ ਜਾਂਦੀ ਹਾਂ, ਹੇ ਅਕਾਲ ਪੁਰਖ ਜਦ ਮੈਂ ਤੇਰੀ ਸਰਣ ਵਿਚ ਆਈ ਹਾਂ ਤੂੰ ਭਾਵੇਂ ਰੱਖ ਭਾਵੇਂ ਮਾਰ। ਲੋਗਾਂ ਦੀਆਂ ਨਿੰਦਾ ਅਤੇ ਉਸਤਤ ਅੱਗ ਨਾਲ ਸਾੜ ਦੇਹ, ਭਾਵੇਂ ਕੋਈ ਭਲਾ ਕਹੇ ਭਾਵੇਂ ਕੋਈ ਬੁਰਾ ਕਹੇ, ਅਸਾਂ ਨੇ ਤਨ ਤਾਂ ਵਾਰ ਦਿੱਤਾ ਹੈ, ਜੋ ਪ੍ਰਭੂ ਸਰਣ ਆਪ ਦੀ ਆਵੇ ਉਸ ਨੂੰ ਆਪ ਕਿਰਪਾ ਕਰਕੇ ਆਪ ਆਧਾਰ ਦੇਂਦੇ ਹੋ। ਗੁਰੂ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਪ੍ਰਮੇਸ਼ਰ ਆਪ ਦੀ ਸਰਨ ਵਿਚ ਹਾਂ ਆਪ ਹੀ ਆਪਨੀ ਲਾਜ ਰੱਖਦੇ ਹੋ॥

ਫਿਰ ਅਸੀਂ ਜਾਣੇਂ ਹੀਰਖ ਦ੍ਵੈਖ ਨਾਲ ਇਸ ਅਖਬਾਰ ਦੇ ਮਜ਼ਮੂਨ ਬੇਸੁਆਦੇ ਅਤੇ ਫਿੱਕੇ ਕਹੇ ਜਾਂਦੇ ਸਨ ਪਰੰਤੂ ਅਸਾਂ ਨੇ ਉਸ ਪਰ ਇਹ ਵਿਸ਼੍ਵਾਸ ਕੀਤਾ ਕਿ ਸਾਡੇ ਮਜ਼ਮੂਨ ਭਾਵੇਂ ਅਸੀਂ ਕਿੱਡੀ ਹੀ ਲਿਆਕਤ ਨਾਲ ਲਿਖੀਏ, ਭਾਵੇਂ ਕਿਤਨੀ ਹੀ ਮਿਹਨਤ ਕਰੀਏ ਪਰੰਤੂ ਸਾਰੇ ਰਸ, ਸਾਰੇ ਸੁਆਦ, ਸਾਰੀ ਮਿਠਾਸ ਗੁਰੂ ਜੀ ਮਹਾਰਾਜ ਦੀ ਪਵਿੱਤ੍ਰ ਬਾਣੀ ਵਿਚ ਅਤੇ ਉਸ ਪ੍ਰਮਾਤਮਾਂ ਦੇ ਨਾਮ ਵਿਚ ਹੈ ਇਸ ਵਾਸਤੇ ਅਸਾਂ ਨੇ ਇਸ ਬਚਨ ਅਨੁਸਾਰ "ਬਿਨਾ ਬਚਨ ਤਾਂ ਕੀ ਨਹੀਂ ਔਰ ਓਟ" ਗੁਰੂ ਜੀ ਮਹਾਰਾਜ ਦੀ ਪਵਿੱਤ੍ਰ ਬਾਣੀ ਦੀ ਓਟ ਲਈ

ਮਾਘ ਦੀ ੧੯ ਸੰ: ੪੩੪ ਨਾ:

# ਪ੍ਰਚਾਰ ਅਤੇ ਉਸ ਦੀਆਂ ਜ਼ਰੂਰਤਾਂ

ਕੌਨ ਮਾਨੁਖ ਇਸ ਦੁਨੀਯਾ ਵਿੱਚ ਹੈ ਜੋ ...ਰਮ ਭਾਵ ਰਖਦਾ ਹੋਵੇ, ਅਪਨੇ ਧਰਮ ਦੇ ...ਸੂਲਾਂ ਦਾ ਵਾਕਿਫ ਅਤੇ ਉਨ੍ਹਾਂ ਦੀ ਸਚਾਈ ...ਰ ਨਿਸਚਾ ਰਖਦਾ ਹੋਵੇ ਜਿਸ ਦੇ ਮਨ ...ਚ ਇਹ ਭਾਵ ਉਤਪੰਨ ਨਾ ਹੋਇਆ ਹੋਵੇ ...ਕ ਸਾਡਾ ਧਰਮ ਸਾਰੀ ਪ੍ਰਿਥਵੀ ਪਰ ਫੈਲ ਜਾਵੇ ਅਤੇ ਹਰ ਇੱਕ ਆਦਮੀ ਉਸ ਧਰਮ ਦਾ ਹੀ ਡੰਕਾ ਵਿਜਾਵੇ। ਇਤਿਹਾਸ ਦਸਦਾ ਹੈ ਕਿ ਹਰਇਕ ਮੁਲਕ ਅਤੇ ਕੌਮ ਨੇ ਅਪਨੇ ...ਸਮੇਂ ਵਿਚ ਅਪਨੇ ਧਰਮ ਦੇ ਪ੍ਰਚਾਰ ਲਈ ...ਨਾ ਕਿਸੇ ਤਰੀਕੇ ਪਰ ਜ਼ਰੂਰ ਕੋਸ਼ਸ਼ ...ਕੀ ਹੈ। ਇਸੇ ਧਰਮ ਦੇ ਵਾਧੇ ਦੀ ਖਾਤ੍ਰ ...ਦੁਨੀਯਾਂ ਪਰ ਬਹੁਤ ਬਹੁਤ ਜ਼ੁਲਮ ...ਹਨ, ਤਲਵਾਰਾਂ ਚਲੀਆਂ ਹਨ, ਮਾਸੂਮ ...ਤੇ ਬੇਗੁਨਾਹ ਇਸਤ੍ਰੀਆਂ ਪਰ ਭੀ ਤਸ਼ੱ-...ਦ ਹੋਈਆਂ ਹਨ। ਵੱਡੇ ਵਿਦਵਾਨਾਂ ...ਨਾ ਲੋਕਾਂ, ਪ੍ਰਮਾਤਮਾਂ ਦਿਆ ਪਿਆ-... ਅਤੇ ਅਕਾਲ ਪੁਰਖ ਦੇ ਦੁਲਾਰਿਆਂ ... ਇਸ ਖਯਾਲ ਦੇ ਕਾਰਨ ਹਜ਼ਾਰਾਂ ...ਲੀਆਂ ਹੋਈਆਂ ਹਨ ਪ੍ਰੰਤੂ ਇਹ ਬਾਤ ...ਤਿਹਾਸ ਜ਼ਰੂਰ ਦਸਦਾ ਹੈ ਕਿ ਜਿਸ ਕਿਸੇ ਧਰਮ ਦੁਨੀਯਾ ਪਰ ਫੈਲਿਆ ਹੈ ਉਸ ...ਨੂੰ ਵੱਡੀਆਂ ਭਾਰੀਆਂ ਤਾਕਤਾਂ ਦੀ ਜ਼ਰੂਰਤ ... ਰਹੀ ਹੈ॥

ਰਾਜ ਸ਼ਕਤੀ ਭੀ ਮਜ਼੍ਹਬ ਦੇ ਫੈਲਾਉਣੇ ...ਵਿਚ ਬਹੁਤ ਕੁਛ ਸਹਾਇਤਾ ਕਰਦੀ ...ਹੈ। ਇਸ ਦੀ ਮਸਾਲ ਮੁਸਲਮਾਨ ...ਸ਼ਾਹਾਂ ਦੀ ਹਿੰਦੁਸਤਾਨ ਦੀ ਤਵਾਰੀਖ ... ਪੁਕਾਰ ਕਰ ਪ੍ਰਗਟ ਕਰ ਰਹੀ ਹੈ। ...ਦੇ ਮਧ ਵਿਚ ਅਤੇ ਅਪਨੇ ਮਜ਼੍ਹਬ ਦੇ ...ਲਾਉਣੇ ਦੇ ਤਾਅੱਸਬ ਵਿਚ ਅਕੇ ਕਿਸ ...ਤਰ੍ਹਾਂ ਤਲਵਾਰ ਦੇ ਜ਼ੋਰ ਨਾਲ ਇਸਲਾਮ ਦਾ ...ਵਾਧਾ ਇਸ ਮੁਲਕ ਅਤੇ ਹੋਰ ਦੁਨੀਯਾ ...ਦਿਆਂ ਮੁਲਕਾਂ ਵਿਚ ਹੋਇਆ ਸੀ ਭਾਵੇਂ ...ਸੀ ਪੁਸਤਕਾਂ ਦੇ ਕਰਤਾ ਨੇ ਇਹ ਲਿਖ ...ਤਾ ਹੈ ਕਿ ਮੁਸਲਮਾਨ ਮੌਲਵੀਆਂ ਦੇ ...ਦੇਸ਼ ਦੇ ਅਸਰ ਨਾਲ ਕਈ ਮੁਲਕ ... ਖੁਸ਼ੀ ਅਸ... ਵਿਚ ਆ... ...ਜੇ ਇਸ ਬਾਤ ਵਿੱਚ 'ਸੋਨੇ ਅਤੇ' (ਅਰਥ ਤ ਸ਼ਕਤੀ ਦਾ ਧੋਖਾ) ਹੈ। ਸਾਡੀ ਪੰਜਾਬੀ ਭਾਸ਼ਾ ਵਿਚ ਇੱਕ ਮੁਹਾਵਰਾ ਹੈ ਕਿ "ਕਿੱਲੇ ਦੇ ਤਾਣ ਕੱਟਾ ਰੀਂਘਦਾ ਹੈ" ਅਰਥਾਤ ਕਿਸੇ ਜ਼ੋਰ ਯਾ ਤਾਕਤ ਪਰ ਹੀ ਕੰਮ ਹੁੰਦਾ ਹੈ। ਸੋ ਓਹ ਮੌਲਵੀ ਅਤੇ ਉਨ੍ਹਾਂ ਦੇ ਉਪਦੇਸ਼ਕ ਭੀ ਬਾਦਸ਼ਾਹਾਂ ਦੇ ਜ਼ੋਰ ਕਰਕੇ ਸਭ ਕੁਛ ਕਰਦੇ ਸਨ, ਸਾਰੀ ਕਲਾ ਰਾਜ ਦਾ ਜ਼ੋਰ ਸੀ. ਓਹ ਬਾਤ ਇਸ ਤਰ੍ਹਾਂ ਸੀ ਕਿ "ਘਸੁੰਨ ਨੇੜੇ ਕਿ ਖੁਦਾ ਨੇੜੇ", ਮੌਲਵੀ ਯਾ ਉਨ੍ਹਾਂ ਦੇ ਉਪਦੇਸ਼ਕ ਇਸ ਮੁਲਕ ਦਿਆ ਲੋਕਾਂ ਨੂੰ ਕਈ ਤਰ੍ਹਾਂ ਦੀਆਂ ਤਰਗੀਬਾਂ ਦੇਂਦੇ ਸਨ, ਜੈਸਕਰ "ਗੁੜ ਦਿਤਿਆਂ ਕੋਈ ਮਰ ਜਾਵੇ ਤਦ ਮੌਹਰਾ ਕਾਹਨੂੰ ਖਰੀਦਨਾ ਪਵੇ" ਦੀ ਮਸਾਲ ਨੂੰ ਲੈਕੇ ਕੰਮ ਕਰਦੇ ਸਨ। ਓਹ ਹਰ ਇੱਕ ਨੂੰ ਭਾਵੇਂ ਅਪਨੇ ਮਜ਼੍ਹਬ ਦੀਆਂ ਖੂਬੀਆਂ ਦਸਦੇ ਹੋਣਗੇ ਇਸ ਵਿਚ ਕੁਛ ਸ਼ਕ ਨਹੀਂ ਪਰੰਤੂ ਉਨ੍ਹਾਂ ਦੀ ਕਾਮਯਾਬੀ ਉਨ੍ਹਾਂ ਦੇ ਕਲਾਮ ਦੀ ਤਾਕਤ ਨਹੀਂ ਸੀ ਕਿੰਤੂ ਓਹ ਰਾਜਨੀਤੀ ਚਾਲ ਸੀ, ਜਿਸ ਸ਼ਖਸ ਨੂੰ ਜਾਣਿਆ ਕਿ ਰਾਜਨੀਤੀ ਦੇ ਚਾਲ ਦੇ ਹੇਠ ਨਹੀਂ ਆਇਆ ਉਸ ਨੂੰ ਬਾਦਸ਼ਾਹਾਂ ਨੇ ਝਟਕ ਸਿੱਧਾ ਕਰ ਲਿਆ। ਇਸ ਵਾਸਤੇ ਅਸੀਂ ਕਦੀ ਭੀ ਮੰਨਨ ਵਾਸਤੇ ਤਿਆਰ ਨਹੀਂ ਹਾਂ ਕਿ ਇਸਲਾਮ ਦੁਨੀਯਾ ਪਰ ਉਸ ਦੇ ਉਪਦੇਸ਼ਕਾਂ ਦਿਆਂ ਉਪਦੇਸ਼ਾ ਕਰਕੇ ਫੈਲਿਆ ਹੈ॥

ਇਹ ਕੇਵਲ ਪੁਸਤਕ ਦੇ ਕਰਤਾਂ ਦੇ ਵੱਸ ਵਿੱਚ ਹੁੰਦਾ ਹੈ, ਅਪਨੇ ਮਜ਼ਮੂਨ ਨੂੰ ਜਿਸ ਤਰ੍ਹਾਂ ਚਾਹੇ ਰੰਗ ਦੇ ਦੇਵੇ। ਸਰ ਸੱਯਦ ਅਹਮਦਖਾਂ ਸਾਹਿਬ ਸ੍ਵਰਗਵਾਸੀ ਅੱਜਕੱਲ ਦੇ ਪ੍ਰਤਾਪ ਅਨੁਸਾਰ ਜਹਾਦ ਦੇ ਹੋਰ ਹੀ ਅਰਥ ਕਰਦੇ ਸਨ, ਪ੍ਰੰਤੂ ਮੁਸਲਮਾਨਾ ਦੀ ਤਵਾਰੀਖ ਦਸਦੀ ਹੈ ਕਿ 'ਜਹਾਦ' ਉਨ੍ਹਾਂ ਲੋਕਾਂ ਦੇ ਬਖਿਲਾਫ ਹੁੰਦਾ ਸੀ ਜੋ ਦੀਨ ਅਸਲਾਮ ਤੋਂ ਵਰੁਧ ਹੁੰਦੇ ਸਨ, ਇਸ ਤਰ੍ਹਾਂ ਕਿਸੇ ਪੁਸਤਕ ਦਾ ਕਰਤਾ ਆਪਨੇ ਖਯਾਲ ਨੂੰ ਜਿਸ ਤਰ੍ਹਾਂ ਚਾਹੇ ਉਸ ਤਰ੍ਹਾਂ ਲਿਖ ਪਰੰਤੂ ਕੁਲ ਤਵਾਰੀਖ ਦਾ ਨਤੀਜਾ ਸਮਝਨਾ ਵਿਦ੍ਵਾਨ ਪੁਰਸ਼ ਦਾ ਕੰਮ ਹੁੰਦਾ ਹੈ। ਜੇਕਰ ਇਹ ਬਾਤ ਮੰਨ ਭੀ ਲਈਏ ਕਿ ਉਸ ਵੇਲੇ ਕਿਸੀ ਸ਼ਖਸ ਨੇ ਇਹ ਅਕਰਾਰ ਭੀ ਕੀਤਾ ਹੋਵੇ ਕਿ ਮੈਂਨੇ ਦੀਨ ਅਸਲਾਮ ਨੂੰ ਚੰਗਾ ਸਮਝਕੇ ਅਪਨਾ ਧਰਮ ਛੋੜਿਆ ਸੀ, ...ਤੇ ਸਮਝ ਲਵੇ ਕਿ ... ਆਦਮੀ ਹੋਰ ਕੀ ਕਹਿ ਸਕਦਾ ਸੀ, ਅਪਨੀ ਕਮਜ਼ੋਰੀ ਨੂੰ ਪ੍ਰਗਟ ਕਰਦਿਆਂ ਉਸ ਨੂੰ ਸ਼ਰਮ ਆਉਂਦੀ ਸੀ, ਅਪਨੇ ਅੰਦਰ ਦੇ ਭਾਵ ਨੂੰ ਜੇਕਰ ਜ਼ਬਰਦਸਤੀ ਯਾ ਕਿਸੀ ਲਾਲਚ ਦਾ ਕਾਰਨ ਪ੍ਰਗਟ ਕਰੇ ਤਾਂ ਉਸਦੇ ਵਾਸਤੇ ਔਖਾ ਮਾਲੂਮ ਨਹੀਂ ਹੁੰਦਾ ਸੀ ਅਤੇ ਇਹ ਬਾਤ ਚੰਗੀ ਮਾਲੂਮ ਹੁੰਦੀ ਸੀ ਕਿ ਮੈਂਨੇ ਦੂਜੇ ਧਰਮ ਦੀ ਖੋਜ ਕਰਕੇ ਧਰਮ ਨੂੰ ਅੰਗੀਕਾਰ ਕੀਤਾ ਹੈ। ਸੋ ਸਾਡੇ ਖਯਾਲ ਵਿਚ ਦੀਨ ਅਸਲਾਮ ਨੇ ਜਿਸਕਦਰ ਹਿੰਦੁਸਤਾਨ ਯਾ ਹੋਰ ਮੁਲਕਾਂ ਵਿੱਚ ਉਨਤੀ ਕੀਤੀ ਹੈ ਇਹ ਸਭ ਤਲਵਾਰ ਦੇ ਜ਼ੋਰ ਸੀ, ਭਾਵੇਂ ਜ਼ਾਹਰਾ ਕੁਛ ਕਿਹਾ ਜਾਵੇ ਅਸਲ ਵਿੱਚ ਸਾਰਾ ਜ਼ੋਰ ਉਸ ਵੇਲੇ ਰਾਜ ਦਾ ਸੀ ਅਤੇ ਦੂਜੇ ਦਰਜੇ ਪਰ ਲਾਲਚ ਅਤੇ ਤੀਜੇ ਦਰਜੇ ਪਰ ਇਸਤ੍ਰੀਆਂ ਦਾ ਮਿਲਨਾ, ਹੋਰ ਧਰਮ ਦਿਆ ਅਸੂਲਾਂ ਯਾ ਇਲਮ ਦ ਦੀ ਬੁਨਿਆਦ ਪਰ ਨਹੀਂ ਸੀ। ਸਾਡੇ ਬਿਆਨ ਦੇ ਇਹ ਸਬੂਤ ਹੈ ਕਿ ਅਜਕੱਲ ਅਸਲਾਮ ਵਿੱਚ ਹੋਰ ਮਜ਼੍ਹਬ ਵਾਲੇ ਕਿਉਂ ਉਤਨੇ ਨਹੀਂ ਆਉਂਦੇ ਹਨ? ਹਾਲਾਂ ਕਿ ਅੱਜ ਕੱਲ ਅਸਲਾਮ ਵਿੱਚ ਵਡੇ ਵਡੇ ਆਲਮ ਫਾਜ਼ਲ, ਮੌਲਵੀ ਅਤੇ ਯੁਕਤੀਆਂ ਦੇਨ ਵਾਲੇ ਅਜਿਹੇ ਹਨ ਕਿ ਪਿੱਛੇ ਬਿਲਕੁਲ ਅਜਿਹੇ ਨਹੀਂ ਹੋਏ, ਇਸ ਦਾ ਜੁਆਬ ਸਾਫ਼ ਇਹ ਹੈ ਕਿ ਓਹ ਜ਼ੋਰ ਜਿਸ ਦੇ ਅਸਰ ਕਰਕੇ ਇਸਲਾਮ ਉਸ ਵੇਲੇ ਫੈਲ ਰਿਹਾ ਸੀ ਅੱਜ ਕੱਲ ਨਹੀਂ ਹੈ। ਜੇਕਰ ਕੋਈ ਦਾਵਾ ਦਾਵਾਂ ਕਿਤੇ ਕੋਈ ਹੁੰਦਾ ਭੀ ਹੋਵੇਗਾ ਤਾਂ ਭੁੱਖ ਯਾ ਲਾਲਚ ਯਾ ਵਿਸ਼ੇ ਕਾਮਨਾ ਦੇ ਅਧੀਨ ਹੋਕੇ ਕੋਈ ਹੁੰਦਾ ਹੋਵੇਗਾ, ਹੋਰ ਬਿਲਕੁਲ ਨਹੀਂ ਪਰ ਓਹ ਘੋੜ ਦੌੜ ਅਜ ਕਿਥੇ ਹੈ, ਜੋ ਸ਼ਾਹ ਬਦੀਨ ਗੌਰੀ ਯਾ ਔਰੰਗਜ਼ੇਬ, ਯਾ ਹੋਰ ਮੁਸਲਮਾਨਾ ਬਾਦਸ਼ਾਹਾਂ ਦੇ ਵੇਲੇ ਸੀ? ਇਹ ਬਾਤ ਅਸੀਂ ਅਪਨੇ ਪਿਆਰੇ ਪਾਠਕਾਂ ਪ੍ਰਤਿ ਨਵੇਦਨ ਕਰਦੇ ਹਾਂ ਕਿ ਅਸੀਂ ਪ੍ਰਚਾਰ ਦੇ ਬਰਖਿਲਾਫ ਨਹੀਂ ਹਾਂ ਪਰੰਤੂ ਦੀਨ ਅਸਲਾਮ ਦੇ ਪ੍ਰਚਾਰ ਦੇ ਵਿੱਚ ਜੋ ਉਨ੍ਹਾਂ ਦਿਆਂ ਉਪਦੇਸ਼ਕਾਂ ਦਾ ਅਸਰ ਕਿਹਾ ਜਾਂਦਾ ਹੈ ਉਹ ਅਸੀਂ ਮੰਨਨੇ ਵਾਸਤੇ ਤਿਆਰ ਨਹੀਂ ਹਾਂ, ਪ੍ਰਚਾਰ ਵਿੱਚ ਜੋ ਜ਼ਰੂਰਤਾਂ ਹੁੰਦੀਆਂ ਹਨ ਜਿਸ ਕਰਕੇ ਕਿ ਕਾਮਯਾਬੀ ਹੁੰਦੀ ਹੈ ਉਸ ਦਾ ਵਰਨਣ ਅਸੀਂ ਆਪਨੇ ਅਗਲੇ ਪ੍ਰਚੇ ਵਿੱਚ ਕਥਨ ਕਰਾਂਗੇ।

... ਗੁਰੂ ਗ੍ਰੰਥ ਸਾਹ...

## ਉਪਦੇਸ਼

ਇਸ ਜਗਤ ਦੇ ਲੋਗ ਇਸ ਸੰਸਾਰ ਦੇ ਵਿੱਚ ਗ੍ਰਹਸਤ ਮਾਰਗ ਵਿੱਚ ਜ਼ਰੂਰ ਪ੍ਰਵਿਰਤ ਹੁੰਦੇ ਹਨ ਕਿਉਂਕਿ ਉਸ ਦੇ ਬਿਨਾ ਨਿਰਬਾਹ ਹੋਣਾ ਕਠਨ ਹੈ ਅਤੇ ਫਿਰ ਵਿਆਹ ਭੀ ਕਰਾਉਂਦੇ ਹਨ ਜਿਸ ਪਰ ਕਈ ਤਰ੍ਹਾਂ ਦੀਆਂ ਖੁਸ਼ੀਆਂ ਮਨਾਈਆਂ ਜਾਂਦੀਆਂ ਹਨ ਪਰ ਪ੍ਰਮਾਤਮਾ ਦੇ ਪਿਆਰੇ ਧਰਮ ਦਾ ਮਾਰਗ ਦੇ ਵਿਆਹ ਤਦ ਸਮਝਦੇ ਹਨ ਜਦ ਉਹ ਅਕਾਲ ਪੁਰਖ ਨੂੰ ਜਾਕੇ ਪ੍ਰਾਪਤ ਹੁੰਦੇ ਹਨ ਜੈਸਾ ਕਿ ਗੁਰੂ ਜੀ ਮਹਾਰਾਜ ਨੇ ਫਰਮਾਇਆ ਹੈ:-

“ ਸਿਰੀਰਾਗੁ ਮਹਲਾ ੪ ਘਰੁ ੨ ਛੰਤ

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥ ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥ ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥ ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥ ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ । ਵੀਆਹੁ ਹੋਆ ਮੇਰੇ ਬਾਬਲਾ ਗੁਰਮੁਖੇ ਹਰਿ ਪਾਇਆ ” ॥

ਜਿਸ ਦਾ ਭਾਵ ਇਹ ਹੈ ਕਿ ਹੇ ਮੇਰੇ ਪਿਤਾ ਵਿਆਹ ਹੋ ਗਿਆ ਹੈ, ਗੁਰਮੁਖ ਲੋਗ ਨਿਰੰਕਾਰ ਨੂੰ ਪ੍ਰਾਪਤ ਹੋ ਗਏ ਹਨ । ਅਗਯਾਨ ਦਾ ਅੰਨ੍ਹੇਰਾ ਕਟ ਗਿਆ ਹੈ, ਸਤ ਗੁਰੂ ਨੇ ਗਯਾਨ ਦਾ ਇੱਕ ਅਦਭੁਤ ਪ੍ਰਕਾਸ਼ ਕਰ ਦਿੱਤਾ ਹੈ, ਗੁਰੂ ਦੁਆਰੇ ਜੋ ਗਯਾਨ ਪ੍ਰਾਪਤ ਹੋਇਆ ਹੈ ਉਸ ਦੇ ਪ੍ਰਕਾਸ਼ ਹੋਣੇ ਕਰਕੇ ਅਗਯਾਨ ਦਾ ਅੰਧੇਰਾ ਬਿਲ ਕੁਲ ਦੂਰ ਹੋਗਿਆ ਹੈ, ਗੁਰਮੁਖ ਲੋਗ ਪ੍ਰਮਾਤਮਾ ਪ੍ਰਮੇਸ਼ੁਰ ਦੇ ਜੋ ਇਸ ਸੰਸਾਰ ਵਿੱਚ ਰਤਨ ਪਦਾਰਥ ਹਨ, ਜਿਧਾਤ ਨੂੰ ਪਹੁੰਚਕੇ ਤ੍ਰਿਪਤ ਹੋਗਏ ਹਨ ਅਤੇ ਉਨ੍ਹਾਂ ਨੂੰ ਅਕਾਲ ਮੂਰਤ ਵਰ ਦੀ ਪ੍ਰਾਪਤੀ ਹੋਈ ਹੈ ਜਿਸ ਦਾ ਨਾ ਕਦੀਂ ਨਾਸ਼ ਹੁੰਦਾ ਹੈ, ਨਾ ਉਹ ਕਦੀਂ ਮਰਦਾ ਹੈ ਅਤੇ ਨਾ ਕਦੇ ਜੰਮਦਾ ਹੈ, ਹੇ ਮੇਰੇ ਪਿਤਾ ਵਿਆਹ ਹੋਗਿਆ ਹੈ ਅਤੇ ਗੁਰਮੁਖ ਜਨ ਨਿਰੰਕਾਰ ਨੂੰ ਪ੍ਰਾਪਤ ਹੋਗਏ ਹਨ ॥

... ਧਾਰਮਿਕ ... ਪ੍ਰਲੋਕ ਦੇ ... ਵਿਆਹ ਕਰਕੇ ਅਤੇ ਅਕਾਲ ਪੁਰਖ ਦੀ ਪ੍ਰਾਪਤੀ ਕਰਕੇ ਪਰਮ ਆਨੰਦ ਦੀ ਪ੍ਰਾਪਤੀ ਨਹੀਂ ਕਰਨ ਗੇ ?

---

## ਨੀਤੀ ਬਚਨ

ਦੋਹਿਰਾ

ਧਰਮ ਅਰਥ ਕੇ ਬੀਚ ਮੇਂ, ਪਾਪ ਫੈਲਾਵੇ ਜੋ ; ਫਲੈ ਨ ਫੂਲੇ ਕਭੀ ਵੁਹ, ਨਿਸਚੇ ਜਾਨੋ ਸੋਇ ॥

ਇਸ ਨੀਤੀ ਬਚਨ ਦਾ ਭਾਵ ਇਹ ਹੈ ਕਿ ਜੋ ਸ਼ਖਸ ਧਰਮ ਦੇ ਕੰਮ ਵਿੱਚ ਪਾਪ ਫੈਲਾਉਂਦਾ ਹੈ ਅਤੇ ਹਾਨੀ ਕਰਦਾ ਹੈ ਉਹ ਕਦੇ ਫਲਦਾ ਫੂਲਦਾ ਨਹੀਂ ਹੈ, ਇਹ ਬਾਤ ਨਿਸਚੇ ਕਰਕੇ ਜਾਣਨੀ ਚਾਹੀਦੀ ਹੈ । ਗੁਰੂ ਜੀ ਮਹਾਰਾਜ ਨੇ ਭੀ ਇਹ ਪਵਿੱਤ੍ਰ ਬਚਨ ਫਰਮਾਇਆ ਹੈ ਕਿ :- “ ਜੋ ਜੋ ਬਾਦ ਕਰਤ ਹੰਕਾਰਾ । ਤਿਨ ਤੇ ਭਿੰਨ ਰਹਿਤ ਕਰਤਾਰਾ” ਜਿਸ ਦਾ ਭਾਵ ਇਹ ਹੈ ਕਿ ਜੋ ਹੰਕਾਰ ਦੇ ਮਦ ਵਿੱਚ ਹੋਕੇ ਈਰਖਾ ਯਾ ਵਿਵਾਦ ਕਰਦਾ ਹੈ ਉਸ ਕੋਲੋਂ ਪ੍ਰਮਾਤਮਾਂ ਅਲਗ ਅਰਥਾਤ ਦੂਰ ਰਹਿੰਦਾ ਹੈ ॥

---

## ਦਿੱਲੀ ਦਰਬਾਰ ਦੀ ਸ਼ਾਨ

ਹਜ਼ੂਰ ਵਾਇਸਰਾਇ ਸਾਹਿਬ ਬਹਾਦਰ ਫਿਰ ਉਠੇ ਅਤੇ ਇਸ ਤਰ੍ਹਾਂ ਕਥਨ ਕੀਤਾ:—

“ ਸਾਹਿਬਾ, ਇਕ ਹੋਰ ਜਾਮ ਸਿਹਤ ਦੇ ਜੋ ਮੈਂ ਅੱਜ ਰਾਤ ਨੂੰ ਆਪ ਦੇ ਪੇਸ਼ ਕਰਦਾ ਹਾਂ । ਮੈਨੇ ਹੁਨ ਹੀ ਇਹ ਬਾਤ ਕਹੀ ਸੀ ਕਿ ਹਜ਼ੂਰ ਸ਼ਹਿਨਸ਼ਾਹ ਨੇ ਇਸ ਬਾਤ ਦਾ ਅਫਸੋਸ ਪ੍ਰਗਟ ਕੀਤਾ ਹੈ ਕਿ ਉਹ ਖ਼ੁਦ ਅਪਨੀ ਤਾਜਪੋਸ਼ੀ ਦੀਆਂ ਖ਼ੁਸ਼ੀਆਂ ਵਿੱਚ ਏਥੇ ਸ਼ਰੀਕ ਨਹੀਂ ਹੋਸਕੇ ਪਰੰਤੂ ਸ਼ਹਿਨਸ਼ਾਹ ਨੇ ਓਹ ਬਾਤ ਕੀਤੀ ਹੈ ਜੋ ਜੇਕਰ ਇਸ ਦਾ ਫੈਸਲਾ ਹਿੰਦੁਸਤਾਨ ਵਿਚ ਹੁੰਦਾ ਤਦ ਅਸੀਂ ਸਾਰੇ ਹੀ ਇਤਫ਼ਾਕ ਰਾਇ ਨਾਲ ਉਸੇ ਦੀ ਹੀ ਸੰਮਤੀ ਦੇਂਦੇ ਅਰਥਾਤ ਉਨ੍ਹਾਂ ਨੇ ਅਪਨੇ ਸ਼ਾਹੀ ਖਾਨਦਾਨ ਦਾ ਇੱਕ ਮਿੰਬ੍ਰ ਇਸ ਸ਼ੁਭ ਸਮਯ ਵਿੱਚ ਸ਼ਾਮਿਲ ਹੋਣੇ ਲਈ ਭੇਜਿਆ ਹੈ ਅਤੇ ... ਸ਼ਾਂ ਦੀ ਸੁਪਤਨੀ ਵਾਸਤੇ ਇਸ ਮ... ...ਸਮ ਵਿਚ ਹਿੰਦੁਸਤਾਨ ਆਉਣਾ ਨਾ... ਬੰਦ ਸੀ ਜੋ ਇੱਕਤ ਕਿ ਸਾਥੋਂ ਥੋੜੀ ... ਪਿੱਛੇ ਹੋ ਗਈ ਹੈ, ਹਜ਼ੂਰ ਸ਼ਹਿਨਸ਼ਾ... ਦੀ ਖਾਹਿਸ਼ ਆਖ਼ਿਰ ਭਾਈ ਹਜ਼ੂਰ ਡਿਊਕ-ਆਫ-ਕਨਾਟ ਪਰ ਪਈ, ਜੋ ਅੰਜਉਸ ਰਸ... ਵਿਚ ਭੀ ਸ਼ਾਮਲ ਸਨ ਅਤੇ ਅੱਜਰਾਤ ਏ... ਭੀ ਮੌਜੂਦ ਹੋਕੇ ਸਾਨੂੰ ਫ਼ਖ਼ਰ ਬਖ਼ਸ਼ ਰ... ਹਨ । ਇਹ ਖ਼ਯਾਲਾਤ ਹ... ਜਿਸ ਕਰ... ਹਜ਼ੂਰ ਡਿਊਕ-ਆਫ-ਕਨਾਟ ਸਾਹਿ... ਦਾ ਏਥੇ ਆਉਣਾ ਸ਼ਹਿਨਸ਼ਾਹ ਦੇ ਆਰ... ਦਾ ਪੱਕਾ ਸਬੂਤ ਹੈ ਜੋ ਓਹ ਇਸ ਮੁਲਕ ... ਵਾਸਤੇ ਖਿਆਲ ਰੱਖਦੇ ਹਨ । ਦੂਸਰੀ ਇਹ ਬਾਤ ਕਿ ਕੋਈ ਦੂਜਾ ਸ਼ਹਿਜ਼ਾਦਾ ਨਹੀਂ, ਬਲਕਿ ਮੈਂ ਇਹ ਭੀ ਕਹਿ ਸਕਦਾ ਹਾਂ ਕਿ ਕੋਈ ਹੋਰ ਅਫ਼ਸਰ ਨਹੀਂ (ਕਿਉਂਕਿ ਹ... ਡੀਊਕ-ਆਫ-ਕਨਾਟ ਸਾਹਿਬ ਬ... ਸਾਡੇ ਵਿਚੋਂ ਇੱਕ ਰਹਿਚੁਕੇ ਹਨ ਅਤੇ ... ਦੀ ਸੇਵਾ ਕੀਤੀ ਸੀ) ਜਿਸ ਨੇ ਇਸ ਮੁ... ਦਿਆਂ ਸਾਰਿਆਂ ਲੋਗਾਂ, ਸਪਾਹੀਆਂ ... ਸਿਵਲ ਵਾਲਿਆਂ, ਯੂਰਪੀਨਾਂ ਅਤੇ ਦੇਸ... ਵਿੱਚ ਅਪਨੇ ਆਪ ਨੂੰ ਅਜਿਹਾ ਪਿਆ... ਕੀਤਾ ਹੋਵੇ ਜਿਹਾਕੁ ਹਜ਼ੂਰ ਡੀਊਕ ... ਕਨਾਟ ਸਾਹਿਬ ਬਹਾਦਰ ਨੇ ਕੀਤਾ ਇ... ਲਈ ਓਹ ਏਥੇ ਫਿਰ ਨਾ ਕੇਵਲ ਸ਼ਹਿਨ... ਦੇ ਵਲੋਂ ਕਾਇਮਮੁਕਾਮ ਹੋਕੇ ਹੀ ਆਉਂਦੇ ... ਬਲਕਿ ਪੁਰਾਨਾ ਦੋਸਤ ਜਿਸ ਦੀ ਕਿ ਸਾ... ਹਿੰਦੁਸਤਾਨ ਇੱਜ਼ਤ ਕਰਦਾ ਹੈ ਅਤੇ ... ਨਾਲ ਪਿਆਰ ਕਰਦਾ ਹੈ, ਅਤੇ ਜੇ ... ਮੈਨੂੰ ਥੋੜੇ ਚਿਰ ਵਾਸਤੇ ਅਪਨੇ ਸਿਹਤ ... ਦੇ ਮਜ਼ਮੂਨ ਥੀਂ ਹੋਰ ਪਾਸੇ ਜਾਨ ... ਆਗਯਾ ਹੋਵੇ ਤਾਂ ਮੈਂ ਇਹ ਬਾਤ ਕਹਾਂਗਾ ... ਸਾਡੇ ਇਹ ਖਯਾਲਾਤ ਹੋਰ ਭੀ ਇਸ ... ਨੂੰ ਜਾਣਕੇ ਵਧ ਜਾਂਦੇ ਹਨ ਕਿ ... ਡਿਊਕ-ਆਫ- ਕਨਾਟ ਸਾਹਿਬ ਬ... ਅਪਨੇ ਸਾਥ ਓਹ ਸ਼ਹਿਜ਼ਾਦੀ ਲਿਆਏ ... ਕਿ ਜਿਨ੍ਹਾਂ ਦੀ ਸ਼ੁਹਰਤ ਹਿੰਦੁਸਤਾਨ ਵਿੱਚ ਉਨ੍ਹਾਂ ਕੋਲੋਂ ਦੂਜੇ ਦਰਜੇ ਨਹੀਂ ਹੈ । ਹੋਰ ਭੀ ਮੈਨੂੰ ਆਗਿਆ ਹੋਵੇਗੀ ਤਾਂਵੇਂ ਮੇਰੇ ਸਿਹਤ ਜਾਮ ਦੀ ਤਜਵੀਜ਼ ਨਾਲ ਉਸ ਦਾ ਕੋਈ ਸਰਬੰਧ ਨਹੀਂ, ਪਰੰਤੂ ਅੱਜ ਸਾਡੇ ਵਿ... ਇੱਕ ਹੋਰ ਮਿੰਬ੍ਰ ਸ਼ਾਹੀਖਾਨਦਾਨ ਦੇ ਹਨ,

... ਖੁਦ ਹੋਸ਼ਮੰਦ ਬਾਦਸ਼ਾਹ ਹੋਣ ਜੀਉਂਦੇ ਰਹੂ ... ਮਲਕਾ ਵਿਕਟੋਰੀਆ ਸੁਰਗਬਾਸੀ ਦੇ ਕ੍ਰਿਤੱਗ-ਯਾਦ ਹਨ, ਜਿਨ੍ਹਾਂ ਨੇ ਸਭ ਵਿਚ ਸ਼ਰੀਕ ਹੋਕੇ ਸਾਨੂੰ ਇੱਜ਼ਤ ਬਖਸ਼ੀ ਹੈ ਅਤੇ ਜਿਨ੍ਹਾਂ ਦੀ ਮੌਜੂਦਗੀ ਸਭ ਲਈ ਫ਼ਖ਼ਰ ਅਤੇ ਇੱਜ਼ਤ ਦਾ ਕਾਰਨ ਹੈ। ਹੁਣ ਮੈਂ ਫਿਰ ਸਿਹਤ ਜਾਮ ਦੇ ਮਜ਼ਮੂਨ ਵੱਲ ਆਉਂਦਾ ਹਾਂ। ਮੈਂ ਆਸ਼ਾ ਕਰਦਾ ਹਾਂ ਕਿ ਡਿਊਕ-ਆਫ਼-ਕਨਾਟ ਸਾਹਿਬ ਜੋ ਇਸ ਖ਼ੁਸ਼ ਸਮੇਂ ਸਭ ਨਾਲ ਆਕੇ ਸ਼ਰੀਕ ਹੋਏ ਹਨ, ਜਦ ਸਾਡੀਆਂ ਦਿਲੀ ਦੁਆਏ ਰਸਮਾਂ ਹੋ ਚੁਕਣਗੀਆਂ ਬਾਦ ਅਸੀਂ ਉਨ੍ਹਾਂ ਦੇ ਦੌਰ ਲਈ ਉਨ੍ਹਾਂ ਲਿਆ ਅਤੇ ਉਸ ਮੁਲਕ ਦਾ ਨਜ਼ਾਰਾ ਲੈਣ ਲਈ ਪ੍ਰੋਗਰਾਮ ਬਣਾਵਾਂਗੇ ਜਿਥੇ ਕਿ ਉਹ ਰਹਿ ਚੁਕੇ ਹਨ ਜਦ ਉਹ ਇਸ ਮੁਲਕ ਵਿਚੋਂ ...ਹਾਬ ਵਿਚ ਅਫ਼ਸਰ ਹੋਕੇ ਵਲਾਇਤ ਨੂੰ ...ਫ ਲੈ ਜਾਣਗੇ ਮੈਨੂੰ ਆਸ਼ਾ ਹੈ ਕਿ ...ਸਤਾਨ ਦੇ ਲੋਕ ਉਨ੍ਹਾਂ ਨੂੰ ਅਪਣੇ ਦਿਲ ...ਪੱਕੀ ਜਗ੍ਹਾ ਦੇਣਗੇ ਜੈਸਾ ਕਿ ਅਸੀਂ ...ਦੇ ਦਿਲ ਵਿਚ ਡਿਊਕ ਸਾਹਿਬ ਬਹਾ- ...ਅਤੇ ਉਨ੍ਹਾਂ ਦੀ ਸੁਪਤਨੀ ਦੀ ਹੈ ਅਤੇ ...ਏ ਸੈਰ ਵਿਚ ਯੂਰਪੀਨਾਂ ਅਤੇ ਦੇਸੀ ...ਦੀ ਮਹੱਬਤ ਨੂੰ ਜ਼ਾਹਰ ਕਰ ਦੇਣਗੇ। ...ਸਾਹਿਬੋ ਮੈਂ ਆਪ ਪਾਸ ਬੇਨਤੀ ਕਰਦਾ ... ਕਿ ਆਪ ਮੇਰੇ ਸਾਥ ਡਿਊਕ-ਆਫ਼-ਕਨਾਟ ਸਾਹਿਬ ਬਹਾਦਰ ਦੀ ਚੰਗੀ ਸਿਹਤ, ਖੁਸ਼ ਸਫ਼ਰ ਅਤੇ ਰਾਜ਼ੀ ਬਾਜ਼ੀ ਫਿਰ ਵਲਾਇਤ ਪਹੁੰਚਣ ਦੀ ਪਾਰਥਨਾ ਵਿੱਚ ਸ਼ਰੀਕ ਹੋਵੋਗੇ" ਫਿਰ ਜਾਮ ਸਿਹਤ ਵੱਡੇ ਜੋਸ਼ ਨਾਲ ਪੀਤਾ ਗਿਆ ॥

ਹਜ਼ੂਰ ਡਿਊਕ-ਆਫ਼-ਕਨਾਟ ਸਾਹਿਬ ਬਹਾਦਰ ਜਿਸ ਵੇਲੇ ਇਸਦਾ ਜੁਵਾਬ ਦੇਣੇ ਲਈ ਖੜੇ ਹੋਏ ਤਦ ਬਹੁਤ ਹੀ ਜੋਸ਼ ਪ੍ਰਗਟ ਹੋਇਆ ਅਤੇ ਉਨ੍ਹਾਂ ਨੇ ਇਸ ਤਰ੍ਹਾਂ ਤਕਰੀਰ ਕੀਤੀ।

"ਸਾਹਿਬੋ! ਮੈਂ ਉਸ ਕਿਰਪਾ ਦ੍ਰਿਸ਼ਟੀ ਦਾ ਬਹੁਤ ਅੱਛੀ ਤਰ੍ਹਾਂ ਵਾਕਫ਼ ਹਾਂ ਜਿਸ ਕਰਕੇ ਕਿ ਆਪ ਨੇ ਇਸ ਵੱਡੇ ਅਤੇ ਮੁਬਾਰਕ ਦਿਨ ਨੂੰ ਮੇਰੀ ਸਿਹਤ ਲਈ ਪ੍ਰਾਰਥਨਾ ਕੀਤੀ ਹੈ। ਮੈਂ ਆਪ ਨੂੰ ਯਕੀਨ ਦਲਾਉਂਦਾ ਹਾਂ ਕਿ ਮੈਨੂੰ ਬਹੁਤ ਹੀ ਖੁਸ਼ੀ ਅਤੇ ਤਸੱਲੀ ਹੋਈ ਸੀ ਜਦ ਕਿ ਹਜ਼ੂਰ ਸ਼ਹਿਨਸ਼ਾਹ ਨੇ ਮੈਨੂੰ ਇਤਲਾਹ ਦਿੱਤੀ ਕਿ ਉਨ੍ਹਾਂ ਦੀ ਖ਼ਾਹਿਸ਼ ਹੈ ਕਿ ਕਦਾ ... ਨਹੀਂ ...ਤੀ ਸਾ ਕਿ ਜਦ ... ਖੁਸ਼ ਕਿਸਮਤੀ ਹਵੇਗੀ ਕਿ ਮੈਂ ਅਪਨੀ ਜੰਗੀ ਮੁਲਾਜ਼ਮਤ ਦੇ ਦਿਨ ਹੁਣ ਜੋ ਇੱਕ ਮੁਖ਼ਤਲਿਫ਼ ਆਬ ਹਵਾ ਵਿਚ ਕੱਟ ਰਿਹਾ ਹਾਂ, ਅਰਥਾਤ ਆਇਰਲੈਂਡ ਇਕ ਮੁਖ਼ਤਲਿਫ਼ ਮੁਲਕ ਹਿੰਦੁਸਤਾਨ ਕੋਲੋਂ ਹੈ ਅਤੇ ਡਬਲਨ ਇਕ ਮੁਖ਼ਤਲਿਫ਼ ਸ਼ਹਿਰ ਦਿੱਲੀ ਪਾਸੋਂ ਹੈ ਅਤੇ ਮੈਨੂੰ ਕਦੀ ਭੀ ਅਜਿਹਾ ਅਨੁਭਵ ਨਹੀਂ ਹੋਇਆ ਜਦ ਕਿ ਮੈਨੂੰ ਇਹ ਕਿਹਾ ਗਿਆ ਕਿ ਮੈਂ ਹਿੰ-ਦੁਸਤਾਨ ਫਿਰ ਜਾਵਾਂਗਾ। ਮੈਨੂੰ ਏਥੇ ਆਉਣ ਵਿਚ ਬਹੁਤ ਖੁਸ਼ੀ ਹੋਈ ਹੈ, ਇਹ ਖੁਸ਼ੀ ਇਸ ਤਰ੍ਹਾਂ ਦੀ ਹੈ ਕਿ ਇਕ ਅਜਿਹੇ ਮੁਲਕ ਵਿਚ ਫਿਰ ਆਉਣ ਦੀ ਖੁਸ਼ੀ ਹੈ ਜਿਸ ਮੁਲਕ ਦੀ ਖੈਰਖਾਹੀ ਦਾ ਖਿਆਲ ਦਿਲ ਵਿੱਚ ਹੋਵੇ ਅਤੇ ਜਿਸ ਜਗ੍ਹਾ ਫ਼ੌਜ ਦੀ ਨੌਕਰੀ ਕੀਤੀ ਹੋਵੇ। ਉਹ ਖਿਆਲ ਯਾਦ ਆਉਂਦਾ ਹੈ ਜਿਸ ਨੂੰ ਯਾਦ ਕਰਕੇ ਅਫ਼ਸੋਸ ਆਉਂਦਾ ਹੈ ਜਦ ਕਿ ਮੈਂ ਅੱਗੇ ਏਥੇ ਸਾਂ ਤਦ ਮੈਂਨੇ ਤਿੰਨਾਂ ਡਵੀਜ਼ਨਾਂ ਅਤੇ ਦੋ ਜੰਗੀ ਲਾਟਾਂ ਦੇ ਮਾਤਹਤ ਨੌਕਰੀ ਕੀਤੀ ਸੀ ਅਤੇ ਹੁਣ ਮੈਂ ਹਿੰਦੁਸਤਾਨ ਨਾਲ ਕੋਈ ਸਰਬੰਧ ਨਹੀਂ ਰੱਖਦਾ ਹਾਂ ਸਵਾਇ ਇਸ ਦੇ ਕਿ ਮੇਰੇ ਦਿਲ ਵਿੱਚ ਉਨ੍ਹਾਂ ਲਈ ਜਗ੍ਹਾ ਹੈ ਪਰੰਤੂ ਇਸ ਪਰ ਥੋੜਾ ਹੀ ਯਕੀਨ ਦਿਲਾਉਣ ਦੀ ਜ਼ਰੂਰਤ ਹੈ ਕਿ ਮੈਂ ਹੁਣ ਭੀ ਅਤੇ ਅੱਗੇ ਭੀ ਹਰ ਇਕ ਅਜਿਹੀ ਬਾਤ ਵਿਚ ਜੋ ਹਜ਼ੂਰ ਸ਼ਹਿਨਸ਼ਾਹ ਦੇ ਹਿੰਦੁਸਤਾਨੀ ਸਲਤਨਤ ਦੀ ਖੁਸ਼ੀ, ਬਿਹਤ੍ਰੀ, ਅਤੇ ਤਰੱਕੀ ਲਈ ਹੋਵੇ, ਖਿਆਲ ਰੱਖਾਂਗਾ। ਮੇਰੇ ਬਹੁਤ ਦੋਸਤ ਯੂਰਪਨ ਅਤੇ ਦੇਸੀ ਏਥੇ ਹਨ, ਉਨ੍ਹਾਂ ਨੂੰ ਰਾਜ਼ੀ ਬਾਜ਼ੀ ਅਤੇ ਦੁਨੀਯਾ ਵਿਚ ਅੱਛੀ ਤਰ੍ਹਾਂ ਨਿਰਬਾਹ ਕਰਦੇ ਹੋਏ ਵੇਖਕੇ ਮੇਰੇ ਲਈ ਬਹੁਤ ਖੁਸ਼ੀ ਦੀ ਬਾਤ ਹੈ, ਅਤੇ ਬਹੁਤ ਖੁਸ਼ੀ ਮੇਰੇ ਲਈ ਇਹ ਹੋਈ ਹੈ ਕਿ ਦੇਸੀ ਫ਼ੌਜ ਨੂੰ ਮੈਂਨੇ ਇੱਕ ਵਾਰ ਫਿਰ ਵੇਖਿਆ ਹੈ, ਆਪ ਨੂੰ ਇਹ ਬਾਤ ਤਾਂ ਮਾਲੂਮ ਹੀ ਹੈ ਕਿ ਪਹਿਲੇ ਪਹਿਲ ਮੇਰਾ ਸੰਬੰਧ ਬੰਗਾਲ ਦੀ ਫੌਜ ਨਾਲ ਹੋਇਆ ਸੀ। ਉਸ ਵੇਲੇ ਇਸੇ ਕਮਾਂਡ ਵਿਚ ਮੇਰਠ ਡਵੀਜ਼ਨ ਅਤੇ ਰਾਵਲਪਿੰਡੀ ਡਵੀਜ਼ਨ ਜੁਦਾ ਜੁਦਾ ਹੋਈਆਂ। ਫਿਰ ਚਾਰ ਵਰ੍ਹੇ ਤਕ ਮੈਂਨੇ ਬੰਬਈ ਇਲਾਕੇ ਦੀ ਫੌਜ ਦਾ ... ਖੈਰਖਾਹੀ ਕਿਸੇ ਇਕ ... ਨਹੀਂ ਹੈ। ਬਾਰਾਂ ਸਾਲ ਦੇ ਅਰਸੇ ਵਿੱਚ ਜੋ ਮੈਂ ਹਿੰਦੁਸਤਾਨ ਵਿੱਚ ਰਿਹਾ ਹਾਂ ਹਿੰਦੁਸਤਾਨ ਦੀਆਂ ਸਾਰੀਆਂ ਫ਼ੌਜਾਂ ਨੇ ਸਾਡੀਆਂ ਸਰਹੱਦਾਂ ਦੇ ਬਚਾਉ ਲਈ ਅਤੇ ਸਾਡੀ ਬਿਹਤ੍ਰੀ ਲਈ ਹਿੱਸਾ ਲਿਆ ਹੈ, ਹਿੰਦੁਸਤਾਨ ਵਿੱਚ ਭੀ ਅਤੇ ਸਮੁੰਦੋਂ ਪਾਰ ਭੀ ਅਤੇ ਮੈਂ ਇਹ ਦੇਖਕੇ ਖੁਸ਼ ਹਾਂ ਕਿ ਚਾਹੇ ਉਹ ਲੜਾਈ ਦੱਖਣੀ ਅਫ਼ਰੀਕਾ ਵਿੱਚ ਸੀ, ਭਾਵੇਂ ਚੀਨ ਵਿੱਚ, ਭਾਵੇਂ ਉਹ ਹਿੰਦੁਸਤਾਨ ਦੀ ਸਰਹੱਦ ਪਰ, ਹਿੰਦੁਸਤਾਨ ਦੀ ਹਰ ਇਕ ਸ਼ਾਖ ਦੀ ਫ਼ੌਜ ਨੇ ਜਾਨ ਲਿਆ ਹੈ ਕਿ ਅਪਨੀ ਸ਼ੁਹਰਤ ਉਹ ਕਿਸ ਤਰ੍ਹਾਂ ਕਾਇਮ ਰੱਖ ਸਕਦੀ ਹੈ, ਜਿਸ ਲਈ ਮੈਂ ਯਕੀਨ ਨਾਲ ਕਹਿ ਸਕਦਾ ਹਾਂ ਕਿ ਹਿੰਦੁਸਤਾਨ ਦੀ ਫ਼ੌਜ ਦੀ ਦੁਨੀਆਂ ਦੀਆਂ ਸਾਰੀਆਂ ਕੌਮਾਂ ਦੀਆਂ ਫ਼ੌਜਾਂ ਇੱਜ਼ਤ ਕਰ ਦੀਆਂ ਹਨ, ਹਰ ਇੱਕ ਫ਼ੌਜ ਦੇ ਵਾਸਤੇ ਇਹ ਇੱਕ ਬੁਰਾ ਦਿਨ ਹੁੰਦਾ ਹੈ, ਜਿਸਨੂੰ ਲੜਾਈ ਦਾ ਕਦੀ ਮੌਕਿਆ ਨਹੀਂ ਮਿਲਦਾ ਹੈ, ਅਤੇ ਹਿੰਦੁਸਤਾਨ ਦੀ ਫ਼ੌਜ ਦੇ ਵਾਸਤੇ ਭੀ ਖਾਸ ਕਰ ਇਹੀ ਬਾਤ ਹੈ ਕਿ ਜੇਕਰ ਉਹ ਕਈ ਸਾਲਾ ਤਕ ਲੜਾਈ ਤੋਂ ਬੰਦ ਰਹੇ। ਮੈਂ ਸਿਹਤ ਜਾਮ ਦੇ ਜਵਾਬ ਦੀ ਤਕਰੀਰ ਤੋਂ ਕੁਝ ਥੋੜਾ ਜਿਹਾ ਪਰੇ ਜਾ ਰਿਹਾ ਹਾਂ, ਮੈਨੂੰ ਡਚਸ-ਆਫ਼-ਕਨਾਟ ਸਾਹਿਬਾ ਦੀ ਵਲੋਂ ਇਹ ਕਹਨ ਦੀ ਆਪ ਆਗਿਆ ਦੇਵੋਗੇ ਕਿ ਉਨ੍ਹਾਂ ਨੂੰ ਭੀ ਫ਼ਿਰ ਹਿੰਦੁਸਤਾਨ ਵਿੱਚ ਇਸ ਮੁਬਾਰਕ ਰਸਮ ਵਿੱਚ ਸ਼ਰੀਕ ਹੋਕੇ ਬਹੁਤ ਫ਼ਖਰ ਹੋਇਆ ਹੈ, ਅਤੇ ਅਪਨੇ ਜੋ ਕੁਛ ਮੇਰੇ ਰਿਸ਼ਤੇਦਾਰ ਡਿਊਕ-ਆਫ਼-ਹੈਸੀ ਦੀ ਬਾਬਤ ਕਿਹਾ ਹੈ ਮੈਂ ਕਹਿਨਾ ਹਾਂ ਕਿ ਉਹ ਹਿੰਦੁਸਤਾਨ ਦੀ ਸੈਰ ਕਰਨੇ ਅਤੇ ਆਪ ਦਾ ਮਹਿਮਾਨ ਹੋਕੇ ਬਹੁਤ ਖੁਸ਼ ਹੋਏ ਹਨ। ਅਤੇ ਮੈਂ ਅੱਜ ਸਾਲ ਨੌਂ ਮੁਬਾਰਕ ਦੇ ਦਿਨ ਇਹ ਕਹਨੇ ਦੀ ਆਗਯਾ ਮੰਗਦਾ ਹਾਂ ਕਿ ਲਾਰਡ ਕਰਜ਼ਨ ਸਾਹਿਬ ਅਸੀਂ ਆਪ ਦਾ ਬਹੁਤ ਧੰਨਯਵਾਦ ਕਰਦੇ ਹਾਂ ਜੋ ਆਪ ਨੇ ਸਾਡੀ ਖਾਤ੍ਰ ਅਤੇ ਆਉ ਭਾਵ ਅਤੇ ਸਨਮਾਨ ਬਹੁਤ ਅੱਛਾ ਕੀਤਾ ਹੈ। ਐ ਸਾਹਿਬੋ ਮੈਂ ਆਪ ਸਭ ਦਾ ਧੰਨਯਵਾਦ ਕਰਦਾ ਹਾਂ ਜੋ ਆਪਨੇ ਮੇਰੀ ਸਿਹਤ ਲਈ ਪ੍ਰਾਰਥਨਾ ਕੀਤੀ ਹੈ॥

—o—

ਪੱਤ੍ਰ ਪ੍ਰੇਰਕ ਅਪਨੀ ਰਾਇ ਦੇ ... ਵਾਰ ਹਨ

# ਅਪਨੀ ਬਲਾ ਦੂਜਿਆਂ ਦੇ ਸਿਰ

ਸ੍ਰੀ ਯੁਤ ਐਡੀਟਰ ਸਾਹਿਬ, ਸ੍ਰੀ ਵਾਹਿਗੁਰੂ ਜੀ ਕੀ ਫਤਹ ਹੈ। ਕਿਰਪਾ ਕਰਕੇ ਇਸ ਮਜ਼ਮੂਨ ਨੂੰ ਅਪਨੀ ਪੰਥ ਸੁਧਾਰ ਅਖਬਾਰ ਵਿਚ ਦਰਜ ਕਰਕੇ ਪੰਥ ਪ੍ਰਤਿ ਪ੍ਰਗਟ ਕਰੋ॥

ਮਹਿਕਮਾ ਤਾਲੀਮ ਦੀ ਸਾਲਾਨਾ ਰਿਪੋਟ ਪਰ ਗਵਰਨਮਿੰਟ ਪੰਜਾਬ ਨੇ ਅਪਨਾ ਰਿਵ੍ਯੂ ਕੀਤਾ ਹੈ ਅਰਥਾਤ ਉਸ ਪਰ ਅਪਨੀ ਰਾਇ ਪ੍ਰਗਟ ਕੀਤੀ ਹੈ ਅਤੇ ਪੰਜਾਬ ਦਿਆਂ ਉਨ੍ਹਾਂ ਕਾਲਜਾਂ ਦੀ ਬਾਬਤ, ਜੋ ਸਰਕਾਰ ਅਤੇ ਮਿਸ਼ਨ ਤੋਂ ਬਿਨਾਂ ਲੋਕਾਂ ਨੇ ਬਨਾਏ ਹੋਏ ਹਨ, ਇਹ ਕਥਨ ਕੀਤਾ ਹੈ:-

"ਐਂਗਲੋ ਵੈਦਕ ਕਾਲਜ ਦਾ ਇੰਤਜ਼ਾਮ ਪਹਿਲੇ ਦੀ ਤਰ੍ਹਾਂ ਬਹੁਤ ਚੰਗਾ ਹੈ, ਇਸ ਵਿਚ ਵਰਜ਼ਸ਼ਾਂ (ਅਰਥਾਤ ਸਰੀਰਕ ਬਲ ਲਈ ਖੇਲਾਂ) ਦਾ ਪ੍ਰਬੰਧ ਭੀ ਹੋਰਨਾਂ ਕਾਲਜਾਂ ਵਕੂੰ ਹੈ। ਇਸਲਾਮੀਆ ਕਾਲਜ ਭੀ ਬਹੁਤ ਤਰੱਕੀ ਕਰ ਰਿਹਾ ਹੈ ਅਤੇ ਪਿਛਲੇ ਪੰਜਾਂ ਵਰ੍ਹਾਂ ਦੇ ਵਿਚਕਾਰ ਇਸ ਕਾਲਜ ਦਾ ਸਟਾਫ ਭੀ ਦੂਣੇ ਦੇ ਲਗ ਭਗ ਹੋ ਗਿਆ ਹੈ। ਖਾਲਸਾ ਕਾਲਜ ਵਿਚ ਕਾਲਜ ਦੀਆਂ ਜਮਾਤਾਂ ਸੰ: ੧੮੯੯ ਵਿਚ ਖੁਲ੍ਹੀਆਂ ਸਨ, ਪਰ ਇਸ ਕਾਲਜ ਦੀ ਕੌਂਸਲ ਵਿਚ ਨਾਇਤਫਾਕੀ (ਫੁੱਟ) ਹੋਣੇ ਦੇ ਕਾਰਨ ਇਸ ਦੀ ਉੱਨਤੀ ਰੁਕੀ ਰਹੀ ਅਤੇ ਪਿਛਲੇ ਲਾਟ ਸਾਹਿਬ ਦੀ ਤਜਵੀਜ਼ ਅਨੁਸਾਰ ਇਸ ਕਾਲਜ ਦੀ ਕਮੇਟੀ ਵਿਚ ਕੁਛ ਤਰਮੀਮ ਹੋਈ ਸੀ, ਹੁਣ ਵੇਖਿਆ ਜਾਵੇਗਾ ਕਿ ਇਹ ਤਬਦੀਲੀ ਕਾਲਜ ਦੀ ਤਰੱਕੀ ਵਿਚ ਕੀ ਫਾਇਦਾ ਪਹੁੰਚਾਉਂਦੀ ਹੈ, ਕਾਲਜ ਦੀ ਅਗੇ ਦੀ ਬਿਹਤ੍ਰੀ ਸਿੱਖਾਂ ਦੇ ਅਪਨੇ ਹੱਥ ਵਿਚ ਹੈ"।

ਹਜ਼ੂਰ ਲਾਟ ਸਾਹਿਬ ਦੀ ਰਾਇ ਦੇ ਤਰਜਮੇ ਨੂੰ ਅਪਨੇ ਢੰਗ ਪਰ ਦੇਕੇ ਇਕ ਪਤ੍ਰ ਪ੍ਰੇਰਕ ਨੇ (ਜੋ ਮਾਲੂਮ ਹੁੰਦਾ ਹੈ ਕਿ ... ਪਰ ਚਲਦਾ ਹੈ) ਖਾਲਸਾ ਸਮਾਚਾਰ ਅੰਮ੍ਰਿਤਸਰ ਦੇ ੨੧ ਜਨਵਰੀ ਦੇ ਪਰਚੇ ਵਿੱਚ ਇੱਕ ਬੇਹੂਦਾ ਚਿੱਠੀ ਛਪਵਾਈ ਹੈ ਜਿਸ ਨੂੰ ਪੜ੍ਹਕੇ ਮੈਨੂੰ ਬਹੁਤ ਹੀ ਸ਼ੋਕ ਹੋਇਆ ਹੈ ਕਿ ਐਡੀਟਰ ਸਾਹਿਬ ਨੇ ਕਿਉਂ ਅਜਿਹੀ ਫੋਸ਼ ਛਾੜ ਅਤੇ ਕਲਪਤ ਪੱਤ੍ਰ ਨੂੰ ਅਪਨੀ ਅਖਬਾਰ ਵਿੱਚ ਜਗ੍ਹਾ ਦਿੱਤੀ ਹੈ। ਉਹ ਪੱਤ੍ਰ ਪ੍ਰੇਰਕ ਇਸ ਤਰ੍ਹਾਂ ਲਿਖਦਾ ਹੈ:-

"ਕਿ ਜ਼ਰਾ ਸੋਚੋ ਕਿ ਇਸ ਉਪਰਲੀ ਇਬਾਰਤ ਤੋਂ ਸਾਫ ਨਹੀਂ ਦਿਸ ਰਿਹਾ ਕਿ ਆਪ ਦੇ ਕਾਲਜ ਦਾ ਘਾਟਾ ਕੇਵਲ ਆਪਦੇ ਨਿਫਾਕ ਦਾ ਹੀ ਫਲ ਹੈ, ਜੇ ਕਦੀਂ ਖਾਲਸਾ ਕੌਮ ਵਿਚ ਨਫਾਕ ਨਾ ਹੁੰਦਾ ਤਾਂ ਅਸੀਂ ਸਾਰੇ ਸਰਕਾਰ ਹਿੰਦ ਦੇ ਅੱਗੇ ਬਲਕਿ ਸਾਰੀ ਦੁਨੀਆਂ ਦੇ ਅੱਗੇ ਕਿਉਂ ਸ਼ਰਮਿੰਦੇ ਹੁੰਦੇ ਜੇ ਕਦੀਂ ਅਜੇ ਭੀ ਉਹ ਸੱਜਨ ਜੋ ਅਪਨੇ ਆਪ ਨੂੰ ਪੰਥ ਹਿਤੈਸ਼ੀ ਮੰਨੀ ਬੈਠੇ ਹਨ, ਕਨਫੂਸੀਆਂ ਤੇ ਗੁਮਨਾਮ ਝੂਠੀਆਂ ਚਿੱਠੀਆਂ ਭੇਜਕੇ ਦੂਜੇ ਆਦਮੀਆਂ ਨੂੰ ਬਦਨਾਮ ਕਰਨ ਦੀ ਇਛਾ ਰਖਦੇ ਹਨ ਅਥਵਾ ਸਿੰਘ ਸਭਾ ਆਦਿਕ ਸੋਸਾਇਟੀਆਂ ਨੂੰ ਤੋੜ ਫੋੜਕੇ ਅਪਨਾ ਕੰਮ ਸਾਰਦੇ ਹਨ ਅਥਵਾ ਅਪਨੇ ਵਕੀਲ ਦੂਰ ਦੂਰ ਭੇਜਕੇ ਪੰਥ ਵਿੱਚ ਫੋਟਕ ਪਾਉਂਦੇ ਹਨ ਜੇ ਕਿਰਪਾ ਕਰਕੇ ਅਪਨੀ ਆਦਤ ਛਡ ਦੇਨ ਤਾਂ ਰਹਾ ਖਿਹਾ ਕੁਝ ਤਾਂ ਰੈਹ ਜਾਵੇ, ਤੇ ਜੇ ਐਸਾ ਨਾ ਕਰਨਗੇ ਤਾਂ ਉਨ੍ਹਾਂ ਦਾ ਬਹੁਤ ਕੁਝ ਸੌਰਨਾ ਨਹੀਂ ਉਹਦਿਆਂ ਦੀ ਝੂਠੀ ਸੇਵਾ ਏਥੇ ਹੀ ਰਹਿ ਜਾਵੇਗੀ ਤੇ ਉਨ੍ਹਾਂ ਦਾ ਨਾਮ ਪੰਥ ਦੋਖੀਆਂ ਵਿਚ ਇਤਹਾਸ ਲਿਖਨਗੇ, ਪਰ ਐਸੀ ਸੂਰਤ ਵਿਚ ਅਸੀਂ ਲਾਟ ਸਾਹਿਬ ਦੀ ਰਾਇ ਪੜ੍ਹਕੇ ਉਨ੍ਹਾਂ ਨੂੰ ਮੁਬਾਰਕਬਾਦ ਦੇਈਏ ਯਾ ਕੁਝ ਹੋਰ"?

ਹੁਨ ਅਖਬਾਰ ਦੇ ਪਾਠਕ ਇਸ ਉਪਰਲੀ ਇਬਾਰਤ ਤੋਂ ਸਾਫ ਮਾਲੂਮ ਕਰਨਗੇ, ਕਿ ਇਸ ਦੇ ਲਿਖਣੇ ਵਾਲਾ ਖੁਦ ਨਫਾਕ ਯਾ ਫੋਟਕ ਪਾਉਣ ਦਾ ਮੁੱਢ ਹੈ। ਮੈਂ ਪਾਠਕਾਂ ਦੀ ਦ੍ਰਿਸ਼ਟੀ ਇਸ ਬਾਤ ਦੀ ਅਸਲੀਯਤ ਨੂੰ ਕਰਾਉਣਾ ਚਾਹੁੰਦੇ ਹਾਂ ਕਿ ਪੰਥ ਵਿਚ ਨਫਾਕ ਪਾਉਣ ਵਾਲੇ ਹੋਰ ਹੀ ਹਨ ਨਾ ਕਿ ਉਹ ਲੋਗ ਜਿਨ੍ਹਾਂ ਵੱਲ ਉਸ ਪੱਤ੍ਰ ਪ੍ਰੇਰਕ ਦਾ ... ਜੋ ਪੁਰਾਨੇ ਹਾਲ ... ਉਸਦੇ ਹਾਂ ਜਿਨ੍ਹਾਂ ... ਪ੍ਰਗਟ ਹੋਨੇ ਕਰਕੇ ਸਭ ਨੂੰ ਸੱਚ ਝੂਠ ਆਪੇ ਹੀ ਮਾਲੂਮ ਹੋ ਜਾਵੇਗਾ। ਖਾਲਸਾ ਕਾਲਜ ਦੇ, ਬੁਨਿਆਦੀ ਕਾਇਦਿਆਂ ਵਿੱਚ ਸਭ ਤੋਂ ਪਹਿਲਾ ਨੋਟ ਇਹ ਹੈ ਕਿ ਇਸ ਕਾਲਜ ਨੂੰ ਖਾਲਸਾ ਦੀਵਾਨ ਲਾਹੌਰ ਨੇ ਬਨਾਇਆ ਹੈ, ਜਿਸ ਤੋਂ ਪ੍ਰਗਟ ਹੁੰਦਾ ਹੈ ਕਿ ਸਮਾਚਾਰ ਦੇ ਪੱਤ੍ਰ ਪ੍ਰੇਰਕ ਵਰਗੇ ਉਸ ਵੇਲੇ ਕਿਤੇ ਸਕੂਲਾਂ ਵਿੱਚ ਹੀ ਪੜ੍ਹਦੇ ਹੋਨਗੇ। ਇਸ ਵਿੱਚ ਕੁਛ ਸ਼ਕ ਨਹੀਂ ਕਿ ਇਸ ਦੇ ਕਾਇਮ ਕਰਨੇ ਵਾਲੇ ਕੌਮੀ ਫਾਇਦੇ ਨੂੰ ਜ਼ਿਆਦਾ ਖਿਆਲ ਰੱਖਕੇ ਇਸ ਮਹਾਂ ਵਿਦਯਾਲਯ ਨੂੰ ਲਾਹੌਰ ਕਾਇਮ ਕਰਨਾ ਚਾਹੁੰਦੇ ਸਨ, ਪਰ ਜਿਸ ਪਾਰਟੀ ਦਾ ਸਮਾਚਾਰ ਮੂੰਹ ਹੈ ਉਹ ਪਾਰਟੀ ਆਰੀਯਾ ਸਮਾਜੀਆਂ ਦੇ ਧੱਕੇ ਚੜ੍ਹਕੇ ਖਾਲਸਾ ਕਾਲਜ ਨੂੰ ਉਜਾੜ ਵਿੱਚ ਹੀ ਬਨਾਕੇ ਚੁੱਪ ... ਪਰ ਉਕਤ ਤਜਵੀਜ਼ ਦੀ ਖੂਬੀ ਨੂੰ ਸਭ ਦੇ ਸਭ ਸਿਆਣੇ ਲੋਗ ਚੰਗੀ ... ਜਾਣ ਗਏ ਹਨ ਅਤੇ ਅਫਸੋਸ ਖਾਂਦੇ ... ਫਿਰ ਜਿਸ ਵੇਲੇ ਤੋਂ ਖਾਲਸਾ ਕਾਲ... ਕੰਮ ਆਰੰਭ ਹੋਇਆ ਤਦ ਤੋਂ ਹੀ ਸਮਾ... ਨੇ ਕਈਆਂ ਸਾਡੇ ਭਰਾਵਾਂ ਨੂੰ ਹੱਥ ... ਲੈਕੇ ਇਸ ਕੌਮੀ ਕੰਮ ਵਿਚ ਇਤ... ਵਿਘਨ ਪੁਆਇਆ ਕਿ ਹੁਨ ਖੁਦ ਆਰੀ... ਸਮਾਜੀਆਂ ਦੀਆਂ ਪਾਰਟੀਆਂ ਇੱਕ ਦੂਜੇ ... ਨੂੰ ਇਹ ਬਾਤਾਂ ਕਹਿ ਰਹੀਆਂ ਹਨ ... ਉਸ ਪੱਤ੍ਰ ਪ੍ਰੇਰਕ ਨੂੰ ਮਾਲੂਮ ਹੋਵੇ ਕਿ ਜਿਨ੍ਹਾਂ ਨੂੰ ਉਹ ਬਦਨਾਮ ਕਰਨ ਦੀ ਕੋਸ਼ਸ਼ ਕਰਦਾ ਹੈ ਉਹ ਇਸ ਮਹਾਂ ਵਿਦਯਾਲਾ ਦੇ ਬਨਾਉਣ ਵਾਲਿਆਂ ਵਿਚੋਂ ਹਨ। ਕਦੀ ਕੋਈ ਸੱਚਾ ਇਤਿਹਾਸ ਲਿਖਨੇ ਵਾਲਾ ਉਨ੍ਹਾਂ ਲੋਕਾਂ ਨੂੰ ਬਦਨਾਮ ਨਹੀਂ ਕਰੇਗਾ ਬਲਕਿ ਬਦਨਾਮੀ ਦੇ ਉਹ ਭਾਗੀ ਹੋਨਗੇ - ਜਿਨ੍ਹਾਂ ਨੇ ਇਸ ਦੇ ਆਰੰਭ ਤੋਂ ਹੀ ਦੂਜਿਆਂ ਦੇ ਆਖੇ ਚੜ੍ਹਕੇ ਇਸ ਨੂੰ ਨੁਕਸਾਨ ਪਹੁੰਚਾਇਆ ਸੀ ਅਤੇ ਇਸ ਦੀ ਉੱਨਤੀ ਨੂੰ ਖੂਹ ਵਿੱਚ ਪਾਇਆ ਸੀ, ਪਹਿਲੀ ਮੁਬਾਰਕ ਬਾਦੀ ਯਾ ਜੋ ਕੁਛ ਹੋਰ ਉਹ ਪੱਤ੍ਰ ਪ੍ਰੇਰਕ ਦੇਨਾ ਚਾਹੇ ਤਾਂ ਉਨ੍ਹਾਂ ਨੂੰ ਦੇਵੇ॥

ਫਿਰ ਜਦ ਸ਼ੋਰ ਸ਼ਾਰ ਮਚਾਕੇ ਬੁਨਿਆਦੀ ਕੰਮ ਵਿਗਾੜ ਗਿਆ ਅਰ ਕਾਲਜ ਦਾ ਪੱਥਰ